ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 108 ਸਾਲ 9 6 ਦਸੰਬਰ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

**ਅੰਦਰ ਪੜ੍ਹੋ ਸੰਪਾਦਕੀ**

**ਬਾਦਲ ਸਾਹਿਬ, ਕੰਧ 'ਤੇ ਸਾਫ਼-ਸਾਫ਼ ਲਿਖਿਆ ਪੜ੍ਹ ਲਵੋ, ਪੰਜਾਬ ਦੇ ਜੰਮਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਅਥਾਹ ਸ਼ਰਧਾ ਹੈ, ਹੁਣ ਤੁਹਾਡੀ ਹਰ ਰਣਨੀਤੀ ਫੇਲ੍ਹ ਰਹੇਗੀ। ਤੁਸੀਂ ਗੁਰੂ ਨਾਲ ਧਰੋਹ ਕਮਾਇਆ ਹੈ ਜਿਸ ਦਾ ਕਲੰਕ ਕਦੀ ਵੀ ਨਹੀਂ ਧੋਇਆ ਜਾਣਾ......!!!**

## ਤੈਨੂੰ ਦਰਦ ਨਾ ਆਇਆ ਬਾਦਲਾ

ਗੁਰੂ ਗ੍ਰੰਥ ਜੀ ਚੋਰੀ ਹੋਏ ਉਦੋਂ ਬੱਚਾ-ਬੱਚਾ ਕੁਰਲਾਇਆ ਬਾਦਲਾ।
ਪੱਤਰੇ ਗਲੀਆਂ ਵਿੱਚ ਖਿਲਾਰੇ ਪਰ ਤੈਨੂੰ ਦਰਦ ਨਾ ਆਇਆ ਬਾਦਲਾ।
ਬੇਅਦਬੀ ਦਾ ਧੱਬਾ ਜਿਹੜਾ ਲੱਗ ਗਿਆ ਮੱਥੇ 'ਤੇ
ਨਹੀਂ ਜਾਣਾ ਹੁਣ ਮੱਥੇ ਤੋਂ ਮਿਟਾਇਆ ਬਾਦਲਾ।
ਕੌਮ ਅਤੇ ਪੰਥ ਨਾਲ ਤੁਸੀਂ ਰੱਜ ਕੇ ਗ਼ਦ੍ਹਾਰੀ ਕੀਤੀ ਇਹ ਸੱਚ ਹੈ
ਸੌਦੇ ਸਾਧ ਜਿਹਿਆ ਨਾਲ ਹੱਥ ਸ਼ਰੇਆਮ ਤੂੰ ਮਿਲਾਇਆ ਬਾਦਲਾ।
ਗੁਰੂ ਬੇਅਦਬੀ ਨੂੰ ਭੁੱਲ ਕੇਤੇ ਤੁਸੀਂ ਰੈਲੀਆਂ ਦਾ ਰਾਹ ਚੁਣਿਆ ਸੀ।
ਤੇਰੇ ਆਪਣੇ ਹੀ ਘਰਦਿਆਂ ਭੇਤੀਆਂ ਨੇ ਲੰਕਾ ਤਾਈਂ ਢਾਹਿਆ ਬਾਦਲਾ।
ਪੰਥ ਨੇ ਸੀ ਤੈਨੂੰ ਸ਼ੁਹਰਤ ਅਤੇ ਰਾਜ ਭਾਗ ਦਿੱਤੇ ਹੱਸ-ਹੱਸ ਕੇ
ਪਰ ਹੌਲੀ ਹੌਲੀ ਤੂੰ ਤਾਂ ਸਾਰੇ ਪੰਥ ਨੂੰ ਹੀ ਜੇਬ ਵਿੱਚ ਪਾਇਆ ਬਾਦਲਾ।
ਕੀ ਸ਼੍ਰੋਮਣੀ ਕਮੇਟੀ ਪ੍ਰਧਾਨ, ਕੀ ਤਖਤਾਂ ਦੇ ਜਥੇਦਾਰ ਸਭ ਨੂੰ
ਆਪਣੀ ਹਕੂਮਤ ਦੇ ਨਸ਼ੇ ਵਿੱਚ ਉਂਗਲਾਂ 'ਤੇ ਨਾਚ ਨਚਾਇਆ ਬਾਦਲਾ।
ਗੁਰੂ ਨਾਲ ਹੀ ਆਢ੍ਹਾ ਤੈਨੂੰ ਲੈਣਾ ਪੈ ਰਿਹਾ ਹੈ ਮਹਿੰਗਾ ਬੜਾ।
ਕੁਦਰਤ ਦੀ ਖੇਡ ਅਰਸ਼ਾਂ ਤੋਂ ਫਰਸ਼ 'ਤੇ ਬਿਠਾਇਆ ਬਾਦਲਾ।
ਅਕਾਲ ਪੁਰਖ ਸਭ ਵੇਖਦਾ ਹੈ ਪਰ ਤੇਰੇ ਚਿੱਤ ਚੇਤਿਆ 'ਚ ਨਹੀਂ ।
ਆਪਣੇ ਹੀ ਕੁੜਮ-ਕਬੀਲੇ ਤਾਈਂ ਮੰਤਰੀ ਬਣਾਇਆ ਬਾਦਲਾ।
ਹੱਦ ਹੋ ਗਈ ਬਾਦਲ ਜੀ ਇਨਸਾਨੀਆਂ ਨੂੰ ਤੁਸੀਂ ਭੁਲ ਗਏ ਸ਼ਰੇਆਮ
ਪੈਸਾ, ਹਾਏ, ਪੈਸਾ ਹੀ ਤੂੰ, ਤੇਰੇ ਕੁੰਨਬੇ ਨੇ ਧਰਮ ਬਣਾਇਆ ਬਾਦਲਾ।
ਨੰਨੀ ਛਾਂ ਵਾਲੀ ਹਰਮਿਸਰਤ ਕੋਲੋ ਪੁੱਛ ਕੇ ਵੇਖ ਤਾਂ ਸਹੀ
ਜੀਜੇ ਸਾਲੇ ਨੇ ਤੇਰੇ ਰਾਜ ਵਿੱਚ ਕੀ-ਕੀ ਚੰਨ ਚੜ੍ਹਾਇਆ ਬਾਦਲਾ।
ਕਦੇ ਇਕੱਲੇ ਬਹਿ ਕੇ ਸੋਚਿਓ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀਓ।
ਸਭ ਨੂੰ ਖੂੰਜੇ ਲਾਉਣ ਵਾਲੇ ਬਾਦਲਾਂ ਤੇ ਕਿਉਂ 'ਕਾਲਾ ਬੱਦਲ' ਛਾਇਆ ਬਾਦਲਾ।
ਤੁਹਾਡੇ 'ਨਸੀਬਾਂ' ਦੇ ਪਾਪਾਂ ਵਾਲੀ ਫਿਲਮ ਤਾਂ ਅਜੇ ਬਾਕੀ ਹੈ।
ਇਹ ਤਾਂ ਅਜੇ ਟਰੇਲਰ ਹੀ ਲੋਕਾਂ ਸਾਹਮਣੇ ਹੈ ਆਇਆ ਬਾਦਲਾ।

*ਪ੍ਰਿੰ: ਨਸੀਬ ਸਿੰਘ 'ਸੇਵਕ'*

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

# ਸੱਚ ਸੁਣਾਇਸੀ

## ਤੈਨੂੰ ਦਰਦ ਨਾ ਆਇਆ ਬਾਦਲਾ

ਗੁਰੂ ਗ੍ਰੰਥ ਜੀ ਚੋਰੀ ਹੋਏ ਉਦੋਂ ਬੱਚਾ-ਬੱਚਾ ਕੁਰਲਾਇਆ ਬਾਦਲਾ।
ਪੱਤਰੇ ਗਲੀਆਂ ਵਿੱਚ ਖਿਲਾਰੇ ਪਰ ਤੈਨੂੰ ਦਰਦ ਨਾ ਆਇਆ ਬਾਦਲਾ।
ਬੇਅਦਬੀ ਦਾ ਧੱਬਾ ਜਿਹੜਾ ਲੱਗ ਗਿਆ ਮੱਥੇ 'ਤੇ
ਨਹੀਂ ਜਾਣਾ ਹੁਣ ਮੱਥੇ ਤੋਂ ਮਿਟਾਇਆ ਬਾਦਲਾ।
ਤੁਸੀਂ ਮੁੱਖ ਮੰਤਰੀ ਤੇ ਪੁੱਤਰ ਉਪ ਮੁੱਖ-ਮੰਤਰੀ ਸੀ ਉਦੋਂ
ਆਪੇ ਤੋਂ ਪੁਛ ਲਵੋ ਕੀ ਤੁਸੀਂ ਆਪਣਾ ਫਰਜ਼ ਨਿਭਾਇਆ ਬਾਦਲਾ।
ਕੌਮ ਅਤੇ ਪੰਥ ਨਾਲ ਤੁਸੀਂ ਰੱਜ ਕੇ ਗ਼ਦਾਰੀ ਕੀਤੀ ਇਹ ਸੱਚ ਹੈ
ਸੌਦੇ ਸਾਧ ਜਿਹਿਆ ਨਾਲ ਹੱਥ ਸ਼ਰੇਆਮ ਤੂੰ ਮਿਲਾਇਆ ਬਾਦਲਾ।
ਜ਼ੋਰਾ ਸਿੰਘ ਕਮਿਸ਼ਨ ਬਣਾਇਆ ਸੀ ਅਖੀਂ ਘੱਟਾ ਪਾਉਣ ਲਈ।
ਹਰ ਇੱਕ ਜਾਣਦਾ ਏ ਇਹਦਾ ਤੁਸੀਂ ਕੀ ਹਸ਼ਰ ਬਣਾਇਆ ਬਾਦਲਾ?
ਅਸੈਂਬਲੀ ਚੋਣਾਂ 'ਚ ਬਾਦਲ ਦਲ ਤੀਜੇ ਨੰਬਰ ਤੇ ਲਿਆ ਸੁਟਿਆ ਸੀ।
ਲੋਕਾਂ ਦਾ ਇਹ ਫਤਵਾ ਤੈਨੂੰ ਕਿਉਂ ਸਮਝ ਨਾ ਆਇਆ ਬਾਦਲਾ।
ਥੋਨੂੰ ਲਗਦਾ ਸੀ ਸਮਾਂ ਪਾ ਕੇ ਲੋਕੀਂ ਸਭ ਭੁੱਲ ਜਾਣਗੇ ਸਭ ਕੁੱਝ।
ਜਸਟੀਸ ਰਣਜੀਤ ਸਿੰਘ ਕਮਿਸ਼ਨ ਨੇ ਮੁੜ ਲੋਕਾਂ ਨੂੰ ਜਗਾਇਆ ਬਾਦਲਾ।
ਪਹਿਲਾਂ ਕਮਿਸ਼ਨ ਨੂੰ ਰੱਦ ਕੀਤਾ ਫਿਰ ਬਹਿਸ ਤੋਂ ਭੀ ਭਜੇ ਤੁਸੀਂ।
ਤੁਹਾਡਾ ਬਹਿਸ ਵਿੱਚ ਵਿਰੋਧੀਆਂ ਨੇ ਮੌਜੂ ਸੀ ਉਡਾਇਆ ਬਾਦਲਾ।
ਗੁਰੂ ਬੇਅਦਬੀ ਨੂੰ ਭੁੱਲ ਕੇਤੇ ਤੁਸੀਂ ਰੈਲੀਆਂ ਦਾ ਰਾਹ ਚੁਣਿਆ ਸੀ।
ਤੇਰੇ ਆਪਣੇ ਹੀ ਘਰਦਿਆਂ ਭੇਤੀਆਂ ਨੇ ਲੰਕਾ ਤਾਈਂ ਢਾਹਿਆ ਬਾਦਲਾ।
ਪੰਥ ਨੇ ਸੀ ਤੈਨੂੰ ਸ਼ੁਹਰਤ ਅਤੇ ਰਾਜ ਭਾਗ ਦਿੱਤੇ ਹੱਸ-ਹੱਸ ਕੇ
ਪਰ ਹੌਲੀ ਹੌਲੀ ਤੂੰ ਤਾਂ ਸਾਰੇ ਪੰਥ ਨੂੰ ਹੀ ਜੇਬ ਵਿੱਚ ਪਾਇਆ ਬਾਦਲਾ।
ਕੀ ਸ਼੍ਰੋਮਣੀ ਕਮੇਟੀ ਪ੍ਰਧਾਨ, ਕੀ ਤਖਤਾਂ ਦੇ ਜਥੇਦਾਰ ਸਭ ਨੂੰ
ਆਪਣੀ ਹਕੂਮਤ ਦੇ ਨਸ਼ੇ ਵਿੱਚ ਉਂਗਲਾਂ 'ਤੇ ਨਾਚ ਨਚਾਇਆ ਬਾਦਲਾ।
ਵੱਡੇ ਵੱਡੇ ਟਕਸਾਲੀ ਲੀਡਰਾਂ ਨੂੰ ਤੁਸੀਂ ਲਾ ਕੇ ਰਖਿਆ ਸੀ ਨੁਕਰੇ
ਵੱਡਿਆਂ ਤੋਂ ਸੁਖਬੀਰ ਨੇ ਗੋਡਿਆਂ ਹੱਥ ਸੀ ਲਵਾਇਆ ਬਾਦਲਾ।
ਬਿੱਲੀ ਹੁਣ ਬਾਹਰ ਆ ਗਈ ਥੈਲਿਓਂ ਤੇ ਢੋਲ ਦਾ ਵੀ ਪੋਲ ਖੁਲ੍ਹਿਆ।
ਤੇਰਾ ਹਰ ਇਕ ਛੁਪਿਆ ਜੋ ਰਾਜ ਲੋਕਾ ਸਾਹਮਣੇ ਹੈ ਆਇਆ ਬਾਦਲਾ।
ਗੁਰੂ ਨਾਲ ਹੀ ਆਢ੍ਹਾ ਤੈਨੂੰ ਲੈਣਾ ਪੈ ਰਿਹਾ ਹੈ ਮਹਿੰਗਾ ਬੜਾ।
ਕੁਦਰਤ ਦੀ ਖੇਡ ਅਰਸ਼ਾਂ ਤੋਂ ਫਰਸ਼ 'ਤੇ ਬਿਠਾਇਆ ਬਾਦਲਾ।
ਦਿੱਤਾ ਸੀ ਤੂੰ ਵਾਅਦਾ ਰਾਜ ਨਹੀਂ ਸੇਵਾ ਵਾਲਾ ਜਨਤਾ ਨੂੰ
ਦਸੋ ਰਣਜੀਤ ਸਿੰਘ ਰਾਜ ਕਿਹੜੀ ਖੁੱਡ 'ਚ ਲੁਕਾਇਆ ਬਾਦਲਾ
ਧਰਨੇ ਵਿੱਚ ਬੈਠੇ ਦੋ ਸਿੰਘ ਸੀ ਸ਼ਹੀਦ ਹੋਏ ਤੇਰੇ ਰਾਜ ਵਿੱਚ
ਸੱਚ ਹੈ, ਜਾਣ ਬੁਝ ਕੇ ਉਨ੍ਹਾਂ ਨਾਲ ਧਰੋਹ ਤੂੰ ਕਮਾਇਆ ਬਾਦਲਾ।
ਅਕਾਲ ਪੁਰਖ ਸਭ ਵੇਖਦਾ ਹੈ ਪਰ ਤੇਰੇ ਚਿੱਤ ਚੇਤਿਆ 'ਚ ਨਹੀਂ ।
ਆਪਣੇ ਹੀ ਕੁੜਮ-ਕਬੀਲੇ ਤਾਈਂ ਮੰਤਰੀ ਬਣਾਇਆ ਬਾਦਲਾ।
ਹੱਦ ਹੋ ਗਈ ਬਾਦਲ ਜੀ ਇਨਸਾਨੀਆਂ ਨੂੰ ਤੁਸੀਂ ਭੁਲ ਗਏ ਸ਼ਰੇਆਮ
ਪੈਸਾ, ਹਾਏ, ਪੈਸਾ ਹੀ ਤੂੰ, ਤੇਰੇ ਕੁੰਨਬੇ ਨੇ ਧਰਮ ਬਣਾਇਆ ਬਾਦਲਾ।
ਨੰਨੀ ਛਾਂ ਵਾਲੀ ਹਰਮਿਸਰਤ ਕੋਲੋ ਪੁੱਛ ਕੇ ਵੇਖ ਤਾਂ ਸਹੀ
ਜੀਜੇ ਸਾਲੇ ਨੇ ਤੇਰੇ ਰਾਜ ਵਿੱਚ ਕੀ-ਕੀ ਚੰਨ ਚੜ੍ਹਾਇਆ ਬਾਦਲਾ।
ਰੇਤਾ ਬੱਜਰੀ, ਟਰਾਂਸਪੋਰਟ ਢਾਬੇ ਸਭ ਕੁੱਝ ਮਾਫੀਆ
ਇਥੋਂ ਤੱਕ ਬਰੈਡ 'ਤੇ ਵੀ ਦੋ ਰੁਪੈ 'ਬਾਦਲ ਸੈਸ' ਲਾਇਆ ਬਾਦਲਾ।
ਕੈਲਫੋਰਨੀਆ ਬਣਾਉਣਾ ਦਾ ਵਾਅਦਾ ਕੀਤਾ ਸੀ ਪੰਜਾਬ ਤਾਂਈ ਤੁਸੀਂ।
ਸੂਬੇ ਵਿੱਚ ਹਰ ਪਾਸੇ ਚਿੱਟਾ ਹੀ ਚਿੱਟਾ ਕਰ ਤੂੰ ਵਿਖਾਇਆ ਬਾਦਲਾ।
ਕਦੇ ਇਕੱਲੇ ਬਹਿ ਕੇ ਸੋਚਿਓ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀਓ।
ਸਭ ਨੂੰ ਖੂੰਜੇ ਲਾਉਣ ਵਾਲੇ ਬਾਦਲਾਂ ਤੇ ਕਿਉਂ 'ਕਾਲਾ ਬੱਦਲ' ਛਾਇਆ ਬਾਦਲਾ।
ਡੁਲ੍ਹੇ ਬੇਰ ਸਾਂਭੇ ਤਾਂ ਨਹੀਂ ਜਾਣੇ ਪਰ ਥੋਹੜੇ ਬਹੁਤ ਸਾਂਭ ਲਵੋ।
ਸਭ ਕੁੱਝ ਛੱਡ ਮੁਆਫੀ ਮੰਗ ਲਵੋ, ਇਕੋ ਨੁਕਤਾ ਸਮਝ ਆਇਆ ਬਾਦਲਾ।
ਕੰਧ ਉਤੇ ਲਿਖਿਆ ਸਾਫ਼-ਸਾਫ਼ ਪੜ੍ਹ ਲਵੋ ਕਿ ਹੁਣ ਦਾਲ ਗਲਣੀ ਨਹੀਂ।
ਇਕੋ ਇਕ ਸੱਚ ਹਾਲਦੀ ਘੜੀ ਬਾਦਲ ਦਲ ਦਾ ਹੋ ਗਿਆ ਸਫਾਇਆ ਬਾਦਲਾ
ਤੁਹਾਡੇ 'ਨਸੀਬਾਂ' ਦੇ ਪਾਪਾਂ ਵਾਲੀ ਫਿਲਮ ਤਾਂ ਅਜੇ ਬਾਕੀ ਹੈ।
ਇਹ ਤਾਂ ਅਜੇ ਟਰੇਲਰ ਹੀ ਲੋਕਾਂ ਸਾਹਮਣੇ ਹੈ ਆਇਆ ਬਾਦਲਾ।

9465216530

************



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 35/-

ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 108 ਸਾਲ 9 6 ਦਸੰਬਰ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



## ਤੱਤਕਰਾ



ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,* IFSC Code:
SBIN0050435swift, *ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਬਾਦਲ ਸਾਹਿਬ, ਕੰਧ 'ਤੇ ਸਾਫ਼-ਸਾਫ਼ ਲਿਖਿਆ ਪੜ੍ਹ ਲਵੋ, ਪੰਜਾਬ ਦੇ ਜੰਮਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਅਥਾਹ ਸ਼ਰਧਾ ਹੈ, ਹੁਣ ਤੁਹਾਡੀ ਹਰ ਰਣਨੀਤੀ ਫੇਲ੍ਹ ਰਹੇਗੀ। ਤੁਸੀਂ ਗੁਰੂ ਨਾਲ ਧਰੋਹ ਕਮਾਇਆ ਹੈ ਜਿਸ ਦਾ ਕਲੰਕ ਕਦੀ ਵੀ ਨਹੀਂ ਧੋਇਆ ਜਾਣਾ......!!!

*ਪ੍ਰਿੰ: ਨਸੀਬ ਸਿੰਘ ਸੇਵਕ*
*9465216530*

ਪੰਜਾਬ ਦੀ ਧਰਤੀ ਨੂੰ ਗੁਰੂਆਂ ਦੀ ਚਰਨ ਛੋਹ ਪ੍ਰਾਪਤ ਹੈ ਤੇ ਗੁਰੂਆਂ ਦੀ ਇਸ ਧਰਤੀ 'ਤੇ ਵਿਸ਼ੇਸ਼ ਬਖਸ਼ਿਸ਼ ਮੰਨੀ ਜਾਂਦੀ ਹੈ। ਜੁਗੋ ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਉਪਰੰਤ ਗੁਰਗੱਦੀ ਉਪਰੰਤ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ, ਜਿਸ ਕਰਕੇ ਸਿੱਖਾਂ ਸਮੇਤ ਹਰ ਪੰਜਾਬੀ ਦੀ ਅਥਾਹ ਸ਼ਰਧਾ, ਸਤਿਕਾਰ, ਗੁਰੂ ਗ੍ਰੰਥ ਜੀ ਨਾਲ ਜੁੜਿਆ ਹੋਇਆ ਹੈ। ਅਸਲ ਮੁੱਦੇ ਤੋਂ ਪਹਿਲਾਂ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਤੇ ਹੋਰ ਪਹਿਲੂਆਂ ਬਾਰੇ ਚਰਚਾ ਕਰ ਲਈ ਜਾਵੇ।

ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਕਾਰਜ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੁਆਰਾ ਸੰਪੂਰਨ ਹੋਇਆ। 1599 ਈ: ਵਿੱਚ ਇਹ ਸੰਪਾਦਨਾ ਦਾ ਕਾਰਜ ਆਰੰਭ ਹੋਇਆ ਅਤੇ ਇਸ ਕਾਰਜ ਲਈ ਅੰਮ੍ਰਿਤਸਰ ਦੇ ਬਿਲਕੁਲ ਨਜ਼ਦੀਕ ਰਾਮਸਰ ਦੇ ਰਮਣੀਕ ਸਥਾਨ ਦੀ ਚੋਣ ਕੀਤੀ ਗਈ। ਇਸ ਪਵਿੱਤਰ 'ਆਦਿ ਗ੍ਰੰਥ' ਨੂੰ ਲਿਖਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੋਇਆ ਅਤੇ 1604 ਈ: ਨੂੰ ਇਹ ਮਹਾਨ ਕਾਰਜ ਸੰਪੂਰਨ ਹੋਇਆ।

'ਆਦਿ ਗ੍ਰੰਥ' ਦਾ ਪਹਿਲਾ ਪ੍ਰਕਾਸ਼ ਇਕ ਸਤੰਬਰ 1604 ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ ਗਿਆ ਅਤੇ ਬਾਬਾ ਬੁੱਢਾ ਜੀ ਨੂੰ ਇਸ ਦੇ ਪਹਿਲੇ ਗ੍ਰੰਥੀ ਵਜੋਂ ਥਾਪਿਆ ਗਿਆ। ਇਸ ਪਹਿਲੇ ਪ੍ਰਕਾਸ਼ ਦੇ ਸਮੇਂ ਜੋ ਹੁਕਮਨਾਮਾ ਆਇਆ, ਉਹ ਇਹ ਹੈ:

**ਸੂਹੀ ਮਹਲਾ ੫ ॥**

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥**

*(ਅੰਗ 783)*

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਛੱਡਣ ਤੋਂ ਬਾਅਦ ਜਦੋਂ ਤਲਵੰਡੀ ਸਾਬੋ ਵਿਖੇ ਰੈਨ-ਬਸੇਰਾ ਬਣਾਇਆ ਤਾਂ ਉਥੇ 'ਆਦਿ ਗ੍ਰੰਥ' ਦੀ ਸੰਪੂਰਨ ਬਾਣੀ ਨੂੰ ਲਿਖਤੀ ਰੂਪ ਪ੍ਰਦਾਨ ਕੀਤਾ ਗਿਆ। ਇਸ ਲਿਖਤੀ ਰੂਪ ਦੀ ਸੇਵਾ ਦਾ ਕਾਰਜ ਭਾਈ ਮਨੀ ਸਿੰਘ ਜੀ ਦੇ ਹਿੱਸੇ ਆਇਆ। ਆਪ ਜੀ ਨੇ ਇਸ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕੀਤੀ ਅਤੇ ਜੈਜਾਵੰਤੀ ਰਾਗ ਸ਼ਾਮਿਲ ਕਰ ਰਾਗਾਂ ਦੀ ਗਿਣਤੀ 31 ਕਰ ਦਿੱਤੀ। ਇਸੇ ਪਵਿੱਤਰ ਧਰਮ ਗ੍ਰੰਥ ਨੂੰ 1708 ਈ: ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ-ਜੋਤਿ ਸਮਾਉਣ ਵੇਲੇ ਗੁਰਗੱਦੀ ਦੇ ਕੇ ਸਿੱਖਾਂ ਨੂੰ 'ਗੁਰੂ ਗ੍ਰੰਥ ਸਾਹਿਬ' ਦੇ ਲੜ ਲਾਇਆ ਅਤੇ 'ਸ਼ਬਦ ਗੁਰੂ' ਦਾ ਨਵਾਂ ਪ੍ਰਸੰਗ ਸਥਾਪਿਤ ਕਰ ਦਿੱਤਾ।

**ਆਗਿਆ ਭਈ ਅਕਾਲ ਕੀ, ਤਬੈ ਚਲਾਯੋ ਪੰਥ।**
**ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।**

ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਤ ਕੀਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਸਰੂਪ ਨੂੰ ਸੌਖੇ ਤਰੀਕੇ ਨਾਲ ਸਮਝਣ ਲਈ ਇਸ ਨੂੰ ਤਿੰਨ ਹਿੱਸਿਆਂ ਵਿੱਚ ਵੰਡ ਸਕਦੇ ਹਾਂ:

1. **ਅੰਗ ਨੰਬਰ 1 ਤੋਂ 13 ਤਕ** – ਨਿਤਨੇਮ ਦੀਆਂ ਬਾਣੀਆਂ ਦਰਜ ਕੀਤੀਆਂ ਗਈਆਂ ਹਨ ਜਿਨ੍ਹਾਂ ਵਿੱਚ 'ਜਪੁ' ਰਾਗ ਰਹਿਤ ਬਾਣੀ ਹੈ ਅਤੇ 'ਸੋ ਦਰੁ' ਤੇ

'ਸੋਹਿਲਾ' ਦੇ ਸ਼ਬਦ ਸੰਗ੍ਰਹਿ ਰਾਗਾਂ ਵਿੱਚ ਵੀ ਹਨ।

2. **ਅੰਗ ਨੰਬਰ 14 ਤੋਂ 1353 ਤਕ** - ਇਹ ਸੰਪੂਰਨ ਰਾਗ ਬੱਧ ਬਾਣੀ ਹੈ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਇਹ ਬਾਣੀ 30 ਰਾਗਾਂ ਵਿੱਚ ਹੈ।
3. **ਅੰਗ ਨੰਬਰ 1353 ਤੋਂ 1430 ਤੱਕ** - ਇਸ ਹਿੱਸੇ ਵਿੱਚ ਸਲੋਕ ਸਹਸਕ੍ਰਿਤੀ ਮਹਲਾ ਪਹਿਲਾ, ਸਲੋਕ ਸਹਸਕ੍ਰਿਤੀ ਮਹਲਾ ਪੰਜਵਾਂ, ਗਾਥਾ ਮਹਲਾ ੫, ਫੁਨਹੇ ਮਹਲਾ ੫, ਚਉਬੋਲੇ ਮਹਲਾ ੫, ਸਲੋਕ ਭਗਤ ਕਬੀਰ ਜੀਉ ਕੇ, ਸਲੋਕ ਸ਼ੇਖ ਫਰੀਦ ਕੇ, ਸਵਈਏ ਸ੍ਰੀ ਮੁਖਬਾਕ ਮਹਲਾ 5, ਸਵਈਏ ਭੱਟਾਂ ਕੇ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ ਮਹਲਾ ੫ ਅਤੇ ਰਾਗ ਮਾਲਾ ਦਰਜ ਹੈ।

ਰਾਗ ਸੰਗੀਤ ਦੀ ਬੁਨਿਆਦ ਹੈ ਅਤੇ ਸੰਗੀਤ ਦੇ ਮਹੱਤਵ ਤੋਂ ਗੁਰੂ ਸਾਹਿਬਾਨ ਭਲੀ ਭਾਂਤ ਜਾਣੂ ਸਨ। ਗੁਰੂ ਗ੍ਰੰਥ ਸਾਹਿਬ ਵਿੱਚ ਰਾਗਾਂ ਨੂੰ ਬਹੁਤ ਮਹੱਤਤਾ ਦਿੱਤੀ ਗਈ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗ ਤਰਤੀਬ ਇਸ ਤਰ੍ਹਾਂ ਹੈ:

1. ਸਿਰੀ ਰਾਗ, 2. ਰਾਗੁ ਮਾਝ, 3. ਰਾਗੁ ਗਉੜੀ, 4 ਰਾਗੁ ਆਸਾ, 5. ਰਾਗੁ ਗੂਜਰੀ, 6. ਰਾਗੁ ਦੇਵਗੰਧਾਰੀ, 7. ਰਾਗੁ ਬਿਹਾਗੜਾ, 8. ਰਾਗ ਵਡਹੰਸੁ, 9. ਰਾਗੁ ਸੋਰਠਿ, 10. ਰਾਗ ਧਨਾਸਰੀ, 11. ਰਾਗੁ ਜੈਤਸਰੀ, 12. ਰਾਗੁ ਟੋਡੀ, 13. ਰਾਗ ਬੈਰਾਗੀ, 14. ਰਾਗ ਤਿਲੰਗ, 15. ਰਾਗੁ ਸੂਹੀ, 16. ਰਾਗੁ ਬਿਲਾਵਲ, 17. ਰਾਗੁ ਗੋਂਡ, 18. ਰਾਗੁ ਰਾਮਕਲੀ, 19. ਰਾਗੁ ਨਟ ਨਾਰਾਇਨ, 20. ਰਾਗੁ ਮਾਲੀ ਗਉੜਾ, 21. ਰਾਗੁ ਮਾਰੂ, 22. ਰਾਗੁ ਤੁਖਾਰੀ, 23. ਰਾਗੁ ਕੇਦਾਰਾ, 24. ਰਾਗੁ ਭੈਰਉ, 25. ਰਾਗੁ ਬਸੰਤ, 26. ਰਾਗੁ ਸਾਰੰਗ, 27. ਰਾਗੁ ਮਲਾਰ, 28. ਰਾਗੁ ਕਾਨੜਾ, 29. ਰਾਗੁ ਕਲਿਆਣ, 30. ਰਾਗੁ ਪ੍ਰਭਾਤੀ, 31. ਰਾਗੁ ਜੈਜਾਵੰਤੀ

ਗੁਰੂ ਗ੍ਰੰਥ ਸਾਹਿਬ ਵਿੱਚ 6 ਗੁਰੂ ਸਾਹਿਬਾਨ, 15 ਭਗਤ ਸਾਹਿਬਾਨ, 11 ਭਟ ਅਤੇ 4 ਗੁਰਸਿੱਖ - ਕੁੱਲ 36 ਬਾਣੀਕਾਰਾਂ ਦੀ ਬਾਣੀ ਸ਼ਾਮਿਲ ਹੈ।

ਇਸ ਤਰ੍ਹਾਂ ਇਹ ਸੰਸਾਰ ਦਾ ਪਹਿਲਾ ਅਜਿਹਾ ਧਰਮ ਗ੍ਰੰਥ ਹੈ ਜਿਸ ਵਿੱਚ ਨਾ ਕੇਵਲ ਵੱਖ-ਵੱਖ ਧਰਮਾਂ ਸਗੋਂ ਵੱਖ-ਵੱਖ ਸਭਿਆਚਾਰਾਂ, ਬੋਲੀਆਂ ਅਤੇ ਜਾਤਾਂ ਦੇ ਮਨੁੱਖਾਂ ਨੂੰ ਥਾਂ ਦੇ ਕੇ ਮਾਨਵ ਸਨਮਾਨ ਦਿੱਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਅੰਕਿਤ ਕਰਨ ਦੀ ਇਕੋ-ਇੱਕ ਕਸਵੱਟੀ, ਗੁਰੂ ਨਾਨਕ ਪਾਤਸ਼ਾਹ ਦੇ ਸਿਧਾਂਤ ਹਨ।

ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀਕਾਰਾਂ ਨੂੰ ਹਰੇਕ ਰਾਗ ਸ਼ੁਰੂ ਹੋਣ ਉੱਤੇ ਇੱਕ ਕ੍ਰਮ ਵਿੱਚ ਰਖਿਆ ਗਿਆ ਹੈ:

1. ਪਹਿਲਾਂ ਗੁਰੂ ਸਾਹਿਬਾਨ ਦੀ ਬਾਣੀ ਕ੍ਰਮ ਅਨੁਸਾਰ
2. ਫਿਰ ਭਗਤਾਂ ਦੀ ਬਾਣੀ
3. ਭਟਾਂ ਦੀ ਬਾਣੀ
4. ਗੁਰਸਿੱਖ ਬਾਣੀਕਾਰਾਂ ਦੀ ਰਚਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਰਚਨਾ: 974 ਸ਼ਬਦ, 19 ਰਾਗਾਂ ਵਿੱਚ, ਗੁਰੂ ਅੰਗਦ ਦੇਵ ਜੀ ਦੀ ਬਾਣੀ ਰਚਨਾ: 63 ਸਲੋਕ, ਗੁਰੂ ਅਮਰਦਾਸ ਜੀ ਦੀ ਬਾਣੀ ਰਚਨਾ: 869 ਸ਼ਬਦ, 17 ਰਾਗਾਂ ਵਿੱਚ, ਗੁਰੂ ਰਾਮਦਾਸ ਜੀ ਦੇ 638 ਸ਼ਬਦ, 30 ਰਾਗਾਂ ਵਿੱਚ, ਗੁਰੂ ਅਰਜਨ ਦੇਵ ਜੀ ਦੇ 2312 ਸ਼ਬਦ, 30 ਰਾਗਾਂ ਵਿੱਚ, ਗੁਰੂ ਤੇਗ ਬਹਾਦਰ ਜੀ ਦੀ ਦੇ 116 ਸ਼ਬਦ, 15 ਰਾਗਾਂ ਵਿੱਚ ਹਨ।

ਇਸੇ ਤਰ੍ਹਾਂ ਭਗਤਾਂ ਕਬੀਰ ਜੀ ਦੀ ਬਾਣੀ: ਕੁਲ ਜੋੜ 532, 16 ਰਾਗਾਂ ਵਿੱਚ, ਭਗਤ ਰਵਿਦਾਸ ਜੀ ਦੀ ਬਾਣੀ: ਕੁਲ ਜੋੜ 40 ਸ਼ਬਦ, 16 ਰਾਗਾਂ ਵਿੱਚ, ਭਗਤ ਧੰਨਾ ਜੀ ਦੀ ਬਾਣੀ ਕੁਲ ਜੋੜ 3, 2 ਰਾਗਾਂ ਵਿੱਚ, ਭਗਤ ਪੀਪਾ ਜੀ ਦਾ ਇੱਕ ਸ਼ਬਦ, ਭਗਤ ਪਰਮਾਨੰਦ ਜੀ ਦਾ ਇੱਕ ਸ਼ਬਦ, ਭਗਤ ਸੂਰਦਾਸ ਜੀ ਜਿਨ੍ਹਾਂ ਦੀ ਕੇਵਲ ਇੱਕੋ ਪੰਗਤੀ ਗੁਰੂ ਅਰਜਨ ਪਾਤਸ਼ਾਹ ਦੇ ਸ਼ਬਦ ਨਾਲ ਜੁੜ ਕੇ ਗੁਰੂ ਗ੍ਰੰਥ ਸਾਹਿਬ ਵਿੱਚ ਸੁਸ਼ੋਭਿਤ ਹੈ। ਭਗਤ ਸੈਣ ਜੀ ਦਾ ਇੱਕ ਸ਼ਬਦ ਅੰਕਿਤ ਹੈ, ਭਗਤ ਭੀਖਨ ਜੀ ਦੇ ਦੋ ਸ਼ਬਦ ਰਾਗ ਸੋਰਠਿ ਵਿੱਚ ਹਨ, ਭਗਤ ਜੈ ਦੇਵ ਜੀ ਦੇ 2 ਸ਼ਬਦ, ਭਗਤ ਬੇਣੀ ਜੀ ਦੇ 3 ਸ਼ਬਦ, 3 ਰਾਗਾਂ ਵਿੱਚ, ਭਗਤ ਨਾਮਦੇਵ ਜੀ ਦੀ ਬਾਣੀ ਕੁਲ ਜੋੜ 61 ਸ਼ਬਦ, ਭਗਤ ਰਾਮਾਨੰਦ ਜੀ ਦਾ ਇੱਕ, ਭਗਤ ਸਧਨਾ ਜੀ ਦਾ ਇੱਕ ਸ਼ਬਦ, ਭਗਤ ਤ੍ਰਿਲੋਚਨ ਜੀ ਕੁਲ ਜੋੜ 4, 3 ਰਾਗਾਂ ਵਿੱਚ, ਸ਼ੇਖ ਫਰੀਦ ਜੀ ਦੇ 4 ਸ਼ਬਦ, 2 ਰਾਗਾਂ ਵਿੱਚ ਅਤੇ 112 ਸਲੋਕ, ਭਟ ਬਾਣੀ ਕੁਲ

ਜੋੜ 123, ਭਟ ਕਲਸਹਾਰ ਜੀ ਦੇ ਕੁਲ ਜੋੜ 54, ਭਟ ਜਾਲਪ ਜੀ ਦੇ ਕੁਲ ਜੋੜ 5, ਭਟ ਕੀਰਤ ਜੀ ਦੇ ਕੁਲ ਜੋੜ 8, ਭਟ ਭਿਖਾ ਜੀ ਦੇ ਕੁਲ ਜੋੜ 2, ਭਟ ਸਲ੍ਹ ਜੀ ਦੇ ਕੁਲ ਜੋੜ 3, ਭਟ ਭਲ੍ਹ ਜੀ ਦੇ ਕੁਲ ਜੋੜ ਇੱਕ, ਭਟ ਨਲ੍ਹ ਜੀ ਦੇ ਕੁਲ ਜੋੜ 16, ਭਟ ਗਯੰਦ ਜੀ ਦੇ ਕੁਲ ਜੋੜ 13, ਭਟ ਮਥੁਰਾ ਜੀ ਦੇ ਕੁਲ ਜੋੜ 14, ਭਟ ਬਲ੍ਹ ਜੀ ਦੇ ਕੁਲ ਜੋੜ 5, ਭਟ ਹਰਿਬੰਸ ਜੀ ਦੇ ਕੁਲ ਜੋੜ 2 ਹਨ।

ਭਾਈ ਮਰਦਾਨਾ ਜੀ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਬਿਹਾਗੜੇ ਦੀ ਵਾਰ ਵਿੱਚ ਤਿੰਨ ਸਲੋਕ ਦਰਜ ਹਨ। ਬਾਬਾ ਸੁੰਦਰ ਜੀ ਦੀ ਬਾਣੀ 'ਸਦੁ' ਰਾਗ ਰਾਮਕਲੀ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਅੰਗ 923 ਉੱਤੇ ਸ਼ੁਸ਼ੋਭਿਤ ਹੈ।

ਭਾਈ ਰਾਇ ਬਲਵੰਡ ਅਤੇ ਭਾਈ ਸੱਤਾ ਜੀ ਦੀਆਂ ਕੁੱਲ 8 ਪਉੜੀਆਂ ਹਨ।

ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲਾ ਉਪਦੇਸ਼ ਪਰਸਪਰ ਪ੍ਰੇਮ, ਪਿਆਰ, ਨਿਰਭੈਤਾ, ਨਿਰਵੈਰਤਾ, ਦਇਆ, ਪਰਉਪਕਾਰ, ਧਾਰਮਿਕ ਸ਼ਹਿਨਸ਼ੀਲਤਾ, ਮਨੁੱਖੀ ਸਮਾਨਤਾ ਆਦਿ ਅਲੌਕਿਕ ਗੁਣਾਂ ਨਾਲ ਭਰਪੂਰ ਹੈ ਅਤੇ ਨਾਮ ਜਪਣਾ, ਕਿਰਤ ਕਰਨੀ, ਵੰਡ ਛਕਣਾ ਤੇ ਸੇਵਾ, ਸੰਤੋਖ, ਭਾਣਾ ਮੰਨਣ ਆਦਿ ਲਈ ਪ੍ਰੇਰਣਾ ਦਾ ਸ੍ਰੋਤ ਹੈ।

ਅਸੀਂ ਪਹਿਲਾਂ ਵੀ ਲਿਖ ਚੁੱਕੇ ਹਾਂ ਕਿ ਇਸ ਵਾਰੀ ਬਾਦਲ ਕੁੰਨਬੇ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਆਢਾ ਲਿਆ ਹੈ ਸੋ ਉਸ ਦੀ ਹਰ ਰਣਨੀਤੀ ਫੇਲ੍ਹ ਹੋਵੇਗੀ। 1920 ਵਿੱਚ ਹੋਂਦ ਵਿੱਚ ਆਏ ਅਕਾਲੀ ਦਲ ਨੂੰ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਉਨ੍ਹਾਂ ਦਾ ਮਿਲ ਬੈਠ ਕੇ ਹੱਲ ਹੁੰਦਾ ਰਿਹਾ ਪਰ ਲਗਭਗ 1996 ਤੋਂ ਅਕਾਲੀ ਦਲ ਬਾਦਲ ਪਰਿਵਾਰ ਦੇ ਅਜੇਹੇ ਕਬਜ਼ੇ ਵਿੱਚ ਆਇਆ ਕਿ ਅੱਜ ਇਸ ਨੂੰ ਬਾਦਲ ਦਲ ਹੀ ਕਹਿਣ ਲਗ ਪਏ ਹਨ। ਇਸ ਸਮੇਂ ਦੌਰਾਨ ਜਿਸ ਕਿਸੇ ਨੇ ਵੀ ਮਾਮੂਲੀ ਸਿੰਗ ਕੱਢੇ ਉਸ ਦੇ ਸਿੰਗ ਅਜੇਹੇ ਕੁਤਰੇ ਕੇ ਮੁੜ ਚੀਂ ਕਰਨ ਜੋਗਾ ਨਹੀਂ ਛਡਿਆ। ਕਹਿਣ ਤੋਂ ਭਾਵ ਇਹ ਹੈ ਕਿ ਵੱਡੇ ਬਾਦਲ ਸਾਹਿਬ ਨੇ ਆਪਣੀ ਪਕੜ ਇੰਨੀ ਕੁ ਮਜ਼ਬੂਤ ਬਣਾਈ ਹੋਈ ਸੀ ਕਿ ਆਪਣੇ ਆਪ ਨੂੰ ਘੈਂਟ ਅਖਵਾਉਣ ਵਾਲੇ ਜਥੇਦਾਰ ਗੁਰਚਰਨ ਸਿੰਘ ਟੌਹੜਾ, ਸੁਰਜਨ ਸਿੰਘ ਠੇਕੇਦਾਰ ਵਰਗੇ ਆਦਿ ਵੀ ਨੁਕਰੇ ਲਾ ਕੇ ਰੱਖੇ। ਹਰ ਵਾਰੀ ਪੰਥਕ ਮੁੱਦੇ 'ਤੇ ਪੰਥਕ ਕਹੀ ਜਾਣ ਵਾਲੀ ਸਰਕਾਰ ਬਣਦੀ ਰਹੀ ਪਰ ਪੰਥਕ ਪਾਰਟੀ ਤਾਂ ਹੁਣ ਪੰਜਾਬੀ ਪਾਰਟੀ ਵਿੱਚ ਬਦਲੀ ਜਾ ਚੁੱਕੀ ਹੈ ਅਤੇ ਹੁਣ ਸੰਵਿਧਾਨ ਵੀ ਦੋ ਹਨ। ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵੇਲੇ ਪੰਥਕ ਸੰਵਿਧਾਨ ਅਤੇ ਅਸੰਬਲੀ ਵੇਲੇ ਪੰਜਾਬੀ ਪਾਰਟੀ ਵਾਲਾ ਸੰਵਿਧਾਨ। ਭਾਵ ਪੰਜਾਬ ਦੀ ਜਨਤਾ ਨਾਲ ਕਿੰਨਾ ਵੱਡਾ ਧੋਖਾ। ਫਿਰ ਵੀ ਧੰਨ ਹੈ ਪੰਜਾਬ ਦੀ ਜਨਤਾ ਕਿ ਬਾਦਲ ਦਲ ਨੂੰ ਪੰਥ ਦੇ ਨਾਂ 'ਤੇ ਹੀ ਵੋਟਾਂ ਪਾਉਂਦੀ ਆ ਰਹੀ ਹੈ। ਸਾਥੀ ਲੀਡਰਾਂ ਤੇ ਜਨਤਾ ਨੂੰ ਭਰੋਸੇ ਵਿੱਚ ਲਏ ਬਗੈਰ ਆਪ ਮੁਹਾਰੇ ਜੋ ਆਢਾ ਇਸ ਵਾਰੀ ਲਿਆ ਹੈ ਇਸ ਨੇ ਬਾਦਲ ਪਰਿਵਾਰ ਨੂੰ ਕੱਖੋਂ ਹੌਲੇ ਕਰ ਦਿੱਤਾ ਹੈ ਪਰ ਫਿਰ ਵੀ ਐਨਾ ਢੀਠਪੁਣਾ ਵਿਖਾ ਰਹੇ ਹਨ ਕਿ ਚਾਰ ਚੁਫੇਰਿਓਂ ਹੋ ਰਹੀ ਵਿਰੋਧਤਾ ਇਨ੍ਹਾਂ ਨੂੰ ਵਿਖਾਈ ਨਹੀਂ ਦੇ ਰਹੀ। ਇਥੋਂ ਤਕ ਕਿ ਹੁਣ ਤਾਂ ਪਾਰਟੀ ਦੇ ਵੱਡੇ ਲੀਡਰ ਵੀ ਸ਼ਰੇਆਮ ਬਗਾਵਤ ਕਰ ਚੁੱਕੇ ਹਨ ਅਤੇ ਬਹੁਤ ਸਾਰੇ ਇਸ ਉਮੀਦ ਨਾਲ ਚਿਪਕੇ ਹੋਏ ਹਨ ਵੱਡੇ ਬਾਦਲ ਸਾਹਿਬ ਇਸ ਦਾ ਵੀ ਕੋਈ ਤੋੜ ਲੱਭ ਲੈਣਗੇ ਅਤੇ ਅਸੀਂ ਔਖੀ ਘੜੀ ਦੇ ਵਫ਼ਾਦਾਰ ਵਜੋਂ ਕੋਈ ਵੱਡਾ ਅਹੁਦਾ ਲੈ ਲਵਾਂਗੇ। ਪਰ ਹੁਣ ਕੰਧ 'ਤੇ ਸਾਫ ਲਿਖਿਆ ਪੜ੍ਹ ਸਕਦੇ ਹਾਂ, ਹੁਣ ਵੱਡੇ ਬਾਦਲ ਤੋਂ ਵੀ ਕੋਈ ਕਰਾਮਾਤ ਨਹੀਂ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਨੂੰ ਲੈ ਕੇ ਹਰ ਬੱਚੇ, ਨੌਜੁਆਨਾਂ, ਬੁੱਢਿਆਂ ਵਿੱਚ ਇਸ ਦੀ ਚਰਚਾ ਛਿੜੀ ਹੋਈ ਹੈ ਅਤੇ ਸ਼ੋਸ਼ਲ ਮੀਡੀਆ ਤਾਂ ਹਰ ਪਹਿਲੂ ਨੂੰ ਨੰਗਿਆ ਕਰ ਰਿਹਾ ਹੈ ਪਰ ਸਦਕੇ ਜਾਈਏ ਬਾਦਲ ਕੁੰਨਬੇ ਅਤੇ ਉਨ੍ਹਾਂ ਨਾਲ ਚਿਪਕੇ ਹੋਏ ਟੁਕੜ ਬੋਚਾਂ ਦੇ ਕਿ ਉਨ੍ਹਾਂ ਨੂੰ ਜਨਤਾ ਦੀਆਂ ਭਾਵਨਾਵਾਂ ਤੇ ਗੁਰੂ ਪ੍ਰਤੀ ਅਥਾਹ ਸ਼ਰਧਾ ਦੀ ਉੱਕਾ ਵੀ ਪ੍ਰਵਾਹ ਨਹੀਂ। ਇਕ ਕਹਾਵਤ ਹੈ ਕਿ ਕਿਸੇ ਬੇਸ਼ਰਮ ਦੀ ਡੁੱਲ ਗਈ ਦਾਲ ਤੇ ਉਸ ਨੂੰ ਉੱਦਾਂ ਹੀ ਖਾਣ ਲੱਗ ਪਿਆ, ਕਿਸੇ ਨੇ ਪੁਛਿਆ ਕਿ ਭਾਈ ਆਹ ਦਾਲ ਕਿਵੇਂ ਖਾ ਰਿਹਾ ਏਂ ? ਬੇਸ਼ਰਮ ਕਹਿਣ ਲੱਗਾ ਕਿ ਅਸੀਂ ਤਾਂ ਇਸ ਤਰ੍ਹਾਂ ਹੀ ਖਾਂਦੇ ਹਾਂ। ਸੋ ਬਾਦਲ ਕੁੰਨਬੇ ਤੇ ਉਸ ਦੇ ਟੁਕੜ ਬੋਚਾਂ ਪਾਸ ਗੁਰੂ ਦੀ

ਬੇਅਦਬੀ ਪ੍ਰਤੀ ਤਾਂ ਕਹਿਣ ਨੂੰ ਕੁਝ ਹੈ ਨਹੀਂ ਬੱਸ ਆਪਣੇ ਆਪ ਨੂੰ ਸੱਚਾ ਦਰਸਾਉਣ ਲਈ ਇਧਰ ਉਧਰ ਦੀਆਂ ਮਾਰ ਰਹੇ ਹਨ ਇਨ੍ਹਾਂ ਦਾ ਹੁਣ ਵਕਤੋਂ ਖੁੰਝੀ ਹੋਈ ਡੂੰਮਣੀ ਵਰਗਾ ਹਾਲ ਹੋ ਗਿਆ ਹੈ ਜਿਵੇਂ ਕਹਿੰਦੇ ਹਨ:

**ਵਕਤੋਂ ਖੁੰਝੀ ਡੂੰਮਣੀ, ਗਾਵੇ ਆਲ ਪਤਾਲ**

ਅਖਬਾਰਾਂ, ਰਸਾਲਿਆਂ, ਸ਼ੋਸ਼ਲ ਮੀਡੀਆ ਆਦਿ ਦੇ ਕਹਿਣ ਦੇ ਬਾਵਜੂਦ ਵੀ ਦਿਮਾਗ ਵਿੱਚ ਇਹ ਗੱਲ ਕਿਉਂ ਨਹੀਂ ਆ ਰਹੀ ਕਿ ਸ੍ਰੀ ਅਕਾਲ ਤਖਤ ਤੇ ਜਾ ਕੇ ਮੁਆਫ਼ੀ ਮੰਗ ਲੈਣ ਤੇ ਹਾਲ ਦੀ ਘੜੀ ਆਪਣੇ ਕੁੰਨਬੇ ਦੇ ਸਾਰੇ ਅਹੁੱਦੇ ਪੰਥ ਦੇ ਹਵਾਲੇ ਕਰ ਦੇਣ। ਸੁਖਬੀਰ ਬਾਦਲ ਨੇ ਇਕ ਵਾਰੀ ਅਸਤੀਫੇ ਦੀ ਗੱਲ ਆਖ ਵੀ ਦਿੱਤੀ ਫਿਰ ਵੀ ਆਨੇ-ਬਹਾਨੇ ਕਰ ਗਿਆ। ਵੱਡੇ ਬਾਦਲ ਨੇ ਵੀ ਪੰਥ ਦੀ ਖਾਤਰ ਹਰ ਤਰ੍ਹਾਂ ਦੀ ਕੁਰਬਾਨੀ ਇਥੋਂ ਤੱਕ ਕਿ ਸੁਖਬੀਰ ਦੀ ਕੁਰਬਾਨੀ ਦੀ ਵੀ ਕਈ ਸਟੇਜਾਂ 'ਤੇ ਗੱਲ ਕਹੀ ਪਰ ਫਿਰ ਮਚਲੇ ਹੋ ਜਾਂਦੇ ਹਨ। ਸਮਝ ਨਹੀਂ ਆਉਂਦੀ ਉਹ ਇਸ ਅਤਿ ਦੀ ਸ਼ਰਮਿੰਦਗੀ ਦੀ ਹਾਲਤ ਵਿੱਚ ਪ੍ਰਧਾਨਗੀ ਨਾਲ ਕਿਉਂ ਚਿੰਬੜੇ ਪਏ ਹਨ? ਕਿਉਂ ਨਹੀਂ ਇਕ ਵਾਰੀ ਅਸਤੀਫਾ ਦੇ ਕੇ ਪੰਥ ਨੂੰ ਕਮਾਨ ਸੰਭਾਲ ਦਿੰਦੇ ਤੇ ਆਪ ਕੁਝ ਸਮੇਂ ਲਈ ਵੇਖ ਲੈਣ ਕਿ ਊਠ ਕਿਸ ਕਰਵਟ ਬੈਠਦਾ ਹੈ। ਪਰ ਅਫਸੋਸ ਉਨ੍ਹਾਂ ਦੀ ਹਉਮੈ, ਆਕੜ ਉਨ੍ਹਾਂ ਨੂੰ ਅਜੇਹਾ ਕਰਨ ਤੋਂ ਰੋਕਦੀ ਹਨ। ਇਕ ਕਹਾਵਤ ਹੈ ਕਿ 'ਤਾਰੂ ਹੀ ਡੁਬਿਆਂ ਕਰਦੇ ਨੇ'। ਬਾਦਲ ਸਾਹਿਬ ਇਕ ਘੈਂਟ ਸਿਆਸਤ ਦਾਨ ਹੋ ਕੇ ਮਾਰ ਖਾ ਗਏ ਹਨ। ਇਸ ਸਾਰੇ ਘਟਨਾ ਕ੍ਰਮ ਦਾ ਹੱਲ ਉਹ ਕੱਢ ਸਕਦੇ ਸਨ ਪਰ ਜਾਂ ਤਾਂ ਇਹ ਕੁਦਰਤ ਦਾ ਕ੍ਰਿਸ਼ਮਾ ਹੈ ਕਿ "ਅੱਤ ਨਾਮ ਅੰਤ ਦਾ ਹੈ।" ਇਸ ਦੇ ਜ਼ਾਹਿਰ ਇਨ੍ਹਾਂ ਦੇ ਕੀਤੇ ਹੋਏ ਅਥਾਹ ਮੰਦੇ ਕੰਮ ਇਨ੍ਹਾਂ ਦੇ ਅੱਗੇ ਆ ਗਏ ਹਨ, "ਜਿਵੇਂ ਗੁਰਬਾਣੀ ਦਾ ਕਥਨ 'ਮੰਦੇ ਕੰਮੀ ਨਾਨਕਾ ਜਦ ਕਦ ਮੰਦਾ ਹੋਇ' ਜਾਂ ਇਹ ਕਹਿ ਲਵੋ ਕਿ ਅਕਾਲ ਪੁਰਖ ਨੇ ਇਨ੍ਹਾਂ ਦੀ ਬੁੱਧੀ ਹੀ ਭ੍ਰਿਸ਼ਟ ਕਰ ਦਿੱਤੀ। ਸੋਚਣ ਦਾ ਮੌਕਾ ਹੀ ਨਹੀਂ ਦੇ ਰਹੀ ਕੁਦਰਤ, ਤੇ ਹੁਣ ਤਾਂ "ਹੱਥਾਂ ਦੀਆਂ ਦਿੱਤੀਆਂ ਗੰਢਾਂ, ਦੰਦਾਂ ਨਾਲ ਵੀ ਨਹੀਂ ਖੁੱਲ੍ਹ ਰਹੀਆਂ", ਦਿਨ ਪ੍ਰਤੀ, ਇਕ ਤੋਂ ਵੱਧ ਇਕ ਕੋਈ ਨਵਾਂ ਕਾਰਾ ਕਰੀ ਜਾ ਰਹੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਮੁਕਾਬਲੇ ਰੈਲੀਆਂ ਕਰਨੀਆਂ ਕੀ ਬਾਦਲ ਸਾਹਿਬ ਲਈ ਸ਼ੋਭਾ ਦੇਂਦਾ ਹੈ ? ਪਰ ਫਿਰ ਵੀ ਭੀੜ ਇਧਰੋਂ ਉਧਰੋਂ ਪ੍ਰੇਮੀ ਆਦਿ ਘੋਨੇ-ਮੋਨੇ ਇਕੱਠੇ ਕਰਕੇ ਠਰਾਮੇ ਕੀਤੇ ਪਰ ਸਭ ਖੂਹ ਖਾਤੇ ਜਾ ਪਏ ਫਿਰ ਅਕਾਲ ਤਖਤ ਦੇ ਜਥੇਦਾਰ ਦੀ ਬਲੀ ਦਿੱਤੀ ਗਈ ਤੇ ਪਹਿਲਾਂ ਹੀ ਚਰਚਾਵਾਂ ਵਿੱਚ ਘਿਰੇ ਭਾਈ ਹਰਪ੍ਰੀਤ ਸਿੰਘ ਨੂੰ ਕੰਡਿਆਂ ਦੀ ਸੇਜ 'ਤੇ ਲਿਆ ਬੈਠਾ ਦਿੱਤਾ ਭਾਵੇਂ ਉਹ ਕਾਫੀ ਸੂਝਵਾਨ, ਪੜ੍ਹੇ-ਲਿਖੇ ਵਿਦਵਾਨ ਹਨ ਪਰ ਇਨ੍ਹਾਂ ਨੇ ਪਹਿਲਾਂ ਦੀ ਅਜੇਹੀ ਘੁਰਕੀ ਮਾਰੀ ਹੋਈ ਹੈ ਕਿ ਉਹ ਕੋਈ ਮੂੰਹ ਨਹੀਂ ਖੋਲ੍ਹ ਸਕਦੇ। ਇਕ ਵਧੀਆ ਮੌਕਾ ਸੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਚੋਣ ਵਾਲੀ ਗੇਂਦ ਪੰਥਕ ਧਿਰਾਂ ਦੇ ਹਵਾਲੇ ਕਰ ਦਿੰਦੇ ਪਰ ਉਹ ਅਜੇਹਾ ਨਹੀਂ ਕਰ ਸਕਦੇ ਸਨ ਪਰ ਆਖਰ ਤਾਂ "ਮੱਛੀ ਪੱਥਰ ਚੱਟਕੇ ਹੀ ਤੇ ਪਛਤਾਕੇ ਹੀ ਵਾਪਸ ਮੁੜੇਗੀ।" ਬਾਦਲ ਸਾਹਿਬ, ਵੈਸੇ ਤਾਂ ਮੌਕਾ ਹੱਥੋਂ ਨਿਕਲ ਚੁੱਕਾ ਹੈ ਪਰ ਫਿਰ ਵੀ ਜੇ ਤੁਹਾਡੇ ਮਨ ਵਿੱਚ ਗੁਰੂ ਗ੍ਰੰਥ ਸਾਹਿਬ ਪ੍ਰਤੀ ਨਿੱਕੀ ਜਿੰਨੀ ਵੀ ਸ਼ਰਧਾ ਹੈ ਤਾਂ ਇਸ ਨਾ ਭਰਨ ਵਾਲੇ ਜ਼ਖਮ ਨੂੰ ਭਰਨ ਲਈ ਕੋਈ ਜੜੀਆਂ ਬੂਟੀਆਂ ਦੀ ਅਜੇਹੀ ਮਲ੍ਹਮ ਤਿਆਰ ਕਰਕੇ ਲਾ ਦਿਓ ਸ਼ਾਇਦ ਥੋੜ੍ਹਾ ਅਰਾਮ ਮਿਲ ਸਕੇ ਪਰ ਲਗਦੈ ਹੁਣ ਤੁਹਾਡੇ ਨਸੀਬਾਂ ਵਿੱਚ ਅਜੇਹਾ ਕੋਈ ਚੰਗੇਰਾ ਕਾਰਜ ਕਰਨਾ ਲਿਖਿਆ ਨਹੀਂ। ਹੁਣ ਤਾਂ ਲੱਗਦਾ ਪੰਥ ਇਕ ਦਿਨ ਤੁਹਾਨੂੰ ਸਿਆਸਤ ਦੇ ਅਖਾੜੇ ਤੋਂ ਵਿਦਾ ਕਰ ਦੇਵੇਗਾ। ਉਦੋਂ ਫਿਰ ਤੁਸੀਂ ਥੱਕ-ਹਾਰ ਕੇ ਕਹੋਗੇ -

*"ਬੜੇ-ਬੇ-ਆਬਰੂ ਹੋ ਕਰ*
*ਤੇਰੇ ਕੂਚੇ ਸੇ ਗੁਜ਼ਰੇ ਹਮ।"*

ਫਿਰ ਪਛਤਾਇਆਂ ਕੁਝ ਨਹੀਂ ਹੋਣਾ ਜਦੋਂ ਚਿੜੀਆਂ ਨੇ ਸਾਰਾ ਖੇਤ ਚੁਗ ਲਿਆ।

ਜੇ ਤੁਸੀਂ ਆਪਣੇ ਰਾਜ ਕਾਲ ਵਿੱਚ ਹੀ ਜਸਟਿਸ ਜ਼ੋਰਾ ਸਿੰਘ ਕਮਿਸ਼ਨ ਦਾ ਨਿਪਟਾਰ ਕਰ ਦਿੰਦੇ ਤਾਂ ਸ਼ਾਇਦ ਇਹ ਦਿਨ ਨਾ ਦੇਖਣੇ ਪੈਂਦੇ। ਸ਼ਾਇਦ ਕੁਦਰਤ ਨੇ ਤੁਹਾਡੇ ਕਾਰਨਾਮਿਆਂ ਦਾ ਲੇਖਾ ਜੋਖਾ ਕਰਨਾ ਸੀ ਕਿਉਂਕਿ ਤੁਸੀਂ ਪਹਿਲਾਂ ਤਾਂ ਜਸਟਿਸ ਰਣਜੀਤ ਸਿੰਘ ਕਮਿਸ਼ਨ ਹੀ ਰੱਦ ਕਰ ਦਿੱਤਾ ਸੀ ਫੇਰ ਰਿਪੋਰਟ 'ਤੇ ਬਹਿਸ ਤੋਂ ਵੀ ਭੱਜ ਗਏ । ਇੱਥੋ ਤੱਕ ਜਸਟਿਸ ਰਣਜੀਤ ਸਿੰਘ ਦੀ ਡਿਗਰੀ 'ਤੇ

ਵੀ ਕਿੰਤੂ ਪ੍ਰੰਤੂ ਕੀਤਾ ਗਿਆ। ਤੁਹਾਡੀ ਇਸ ਗਲਤੀ ਨੇ ਏਨਾ ਕੁ ਖਿਲਾਰਾ ਪਾ ਦਿੱਤਾ ਹੈ ਜੋ ਛੇਤੀ ਕਿਤੇ ਸਾਂਭਿਆ ਨਹੀਂ ਜਾਣਾ। ਅਸੈਂਬਲੀ ਵਿੱਚ ਬਹਿਸ ਵਿੱਚ ਹਿੱਸਾ ਨਾ ਲੈ ਕੇ ਵੀ ਤੁਸੀਂ ਵੱਡੀ ਗਲਤੀ ਕੀਤੀ ਹੈ। ਵਿਰੋਧੀਆਂ ਨੇ ਤੁਹਾਨੂੰ ਪਾਣੀ ਪੀ-ਪੀ ਕੇ ਭੰਡਿਆ। ਅਗਲੀਆਂ ਪਿਛਲੀਆਂ ਸਭ ਰੜਕਾਂ ਕੱਢ ਲਈਆਂ। ਇਸ ਨੇ ਤੁਹਾਡਾ ਅਕਸ ਬੇ ਹੱਦ ਬਿਗਾੜਿਆ ਜਿਸ ਨਾਲ ਦੁਨੀਆਂ ਦੇ ਪੰਜਾਬੀਆਂ ਵਿੱਚ ਤਾਂ ਕੀ ਹੋਰ ਵੀ ਬਹੁਤ ਸਾਰੇ ਸੂਝਵਾਨਾਂ ਦੀ ਚਰਚਾ ਦਾ ਵਿਸ਼ਾ ਬਣ ਗਏ। ਜਸਟਿਸ ਰਣਜੀਤ ਸਿੰਘ ਨੇ ਤੁਹਾਡੇ ਵੱਲ ਉਂਗਲੀ ਕੀਤੀ, ਕਰਨੀ ਵੀ ਬਣਦੀ ਸੀ ਕਿਉਂਕਿ ਤੁਸੀਂ ਉਸ ਸਮੇਂ ਦੇ ਮੁੱਖ ਮੰਤਰੀ ਤੇ ਪੁੱਤਰ ਉਪ ਮੁੱਖ ਮੰਤਰੀ ਤੇ ਗ੍ਰਹਿ ਮੰਤਰੀ। ਗੋਲੀ ਚਲੀ, ਦੋ ਸਿੰਘ ਸ਼ਹੀਦ ਹੋਏ, ਜ਼ਿਮੇਂਵਾਰੀ ਕਿਸੇ ਨੇ ਨਹੀਂ ਲਈ। ਮੁੱਖ-ਮੰਤਰੀ ਦੇ ਹੁਕਮਾਂ ਬਿਨਾਂ ਗੋਲੀ ਕਿਵੇਂ ਚੱਲੀ? ਚਲੋ ਸਭ ਛਡੋ ਤੁਸੀਂ ਆਪਣੀ ਸਰਕਾਰ ਵੇਲੇ ਨਿਪਟਾਰਾ ਕਿਉਂ ਨਾ ਕੀਤਾ? ਤੁਹਾਨੂੰ ਭੁਲੇਖਾ ਸੀ ਕਿ ਲੋਕੀ ਭੁਲ-ਭੁਲਾ ਜਾਣੇ, ਪਰ ਬਾਦਲ ਸਾਹਿਬ ਹਕੀਕਤ ਇਹ ਹੈ ਤੁਹਾਡੇ ਹੋਣਹਾਰ ਸਪੁੱਤਰ ਸ. ਸੁਖਬੀਰ ਸਿੰਘ ਬਾਦਲ ਅਤੇ ਉਸ ਦੇ ਸਾਲਾ ਸਾਹਿਬ ਦੀਆਂ ਨੀਤੀਆਂ/ਵਧੀਕੀਆਂ ਕਰਕੇ ਤੁਹਾਡੇ ਆਪਣੇ ਹੀ ਵਰਕਰ, ਲੀਡਰ, ਐਮ.ਐਲ.ਏ., ਮੰਤਰੀ, ਜ਼ਿਲ੍ਹਾ, ਤਹਿ ਪ੍ਰਧਾਨ ਆਦਿ ਸਭ ਅੰਦਰ ਖਾਤੇ ਬਹੁਤ ਹੀ ਔਖੇ ਸਨ। ਤੁਸੀਂ ਉਨ੍ਹਾਂ ਨੂੰ ਬੋਲਣ ਦਾ ਮੌਕਾ ਦੇ ਦਿੱਤਾ। ਅਸਲ ਵਿੱਚ ਸਭ ਭਰੇ-ਪੀਤੇ ਪਏ ਸਨ। ਤੁਹਾਡੇ ਅਪਣਿਆਂ ਨੇ ਤੁਹਾਡੇ ਪੋਤੜੇ ਫਰੋਲਣੇ ਸ਼ੁਰੂ ਕਰ ਦਿੱਤੇ ਹਨ। ਸਾਰਿਆਂ ਦੀ ਸੂਈ ਸੁਖਬੀਰ 'ਤੇ ਹੈ ਕਿ ਉਹ ਪ੍ਰਧਾਨਗੀ ਤੋਂ ਲਾਂਭੇ ਹੋਵੇ। ਤੁਸੀਂ ਤੇ ਸੁਖਬੀਰ ਇਕ ਛੁਰਲੀ ਜਿਹੀ ਛੱਡ ਕੇ ਫਿਰ ਚੁੱਪ ਕਰ ਗਏ। ਖੈਰ! ਮੁਕਦੀ ਗੱਲ ਇਹ ਹੈ ਕਿ ਤੁਸੀਂ ਅਜੇ ਵੀ ਸਿਆਸਤ ਦੇ ਸਹਾਰੇ ਇਸ ਅਤਿ ਨਾਜ਼ੁਕ ਸਥਿਤੀ ਵਿੱਚੋਂ ਨਿਕਲਣ ਦੇ ਹੱਥ ਪੱਲੇ ਮਾਰ ਰਹੇ ਹੈ ਜੋ ਅਤੀ ਮੁਸ਼ਕਲ ਕੰਮ ਹੈ ਕਿਉਂਕਿ ਤੁਸੀਂ "ਅਸਲ ਮੁੱਦੇ" ਸਾਹਿਬ ਸ੍ਰੀ ਗੁਰੂ ਗ੍ਰੰਥ ਜੀ ਦੀ ਬੇਅਦਬੀ ਬਾਰੇ ਤਾਂ ਉੱਕਾ ਹੀ ਨਹੀਂ ਬੋਲਦੇ। ਬੱਸ ਸਿਆਸੀ ਤਿਕੜਮਬਾਜੀਆਂ ਲਾਈ ਜਾ ਰਹੇ ਹੋ। ਤੁਸੀਂ ਹਿਦੁਸਤਾਨ ਦੇ ਘੈਂਟ ਸਿਆਸਤਦਾਨ ਹੋ, ਹਰ ਮੁਸ਼ਕਲ ਤੋਂ ਵੀ ਅਤਿ ਮੁਸ਼ਕਲ ਸਮੱਸਿਆ ਦਾ ਤੁਹਾਡੇ ਕੋਲ ਤੋੜ ਹੈ ਪਰ ਇਸ ਦਾ ਤੋੜ ਨਹੀਂ ਲਭ ਸਕੇ। ਕੋਈ ਮੁਸ਼ਕਲ ਗੱਲ ਨਹੀਂ, ਤੁਸੀਂ ਸਭ ਕੁਝ ਜਾਣਦੇ ਹੋ ਪਰ ਪੁੱਤਰ ਮੋਹ ਤੁਹਾਨੂੰ ਇਹ ਕੁਝ ਕਰਨ ਦੀ ਹਿੰਮਤ ਨਹੀਂ ਦੇ ਰਿਹਾ। ਪਰ ਯਾਦ ਰਖਿਉਂ ਇਕ ਦਿਨ ਤੁਹਾਨੂੰ ਇਹ ਕੌੜਾ ਘੁੱਟ ਪੀਣਾ ਹੀ ਪੈਣਾ ਹੈ। ਪੰਜਾਬ ਸਰਕਾਰ ਵੱਲੋਂ ਬਣਾਈ ਸਿੱਟ ਅੱਗੇ ਤੁਸੀਂ ਪਤਾ ਨਹੀਂ ਕੀ ਬਿਆਨ ਦਿੱਤੇ ਪਰ ਬਾਹਰ ਆ ਕੇ ਬੜ੍ਹਕਾਂ ਪੂਰੀਆਂ ਮਾਰੀਆਂ। ਪਰ ਇਸ ਦੀ ਗਾਜ਼ ਵੀ ਆਖਰ ਤੁਹਾਡੇ 'ਤੇ ਹੀ ਡਿਗਣੀ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਆਪ ਨੂੰ ਇਕ ਮਸ਼ਵਰਾ ਹੈ ਕਿ 1920 ਵਾਲੇ ਅਕਾਲੀ ਦਲ ਨੂੰ ਬਚਾ ਲਵੋ ਤੇ ਇਸ 'ਤੇ ਚੜ੍ਹਿਆ ਹੋਇਆ "ਬਾਦਲ ਦਲ" ਦਾ ਲੇਪ ਉਤਾਰ ਦਿਓ। ਇਸੀ ਵਿੱਚ ਹੀ ਤੁਹਾਡੀ ਭਲਾਈ ਹੈ, ਪੰਥ ਦੀ ਭਲਾਈ ਹੈ। ਸਾਰੇ ਪੰਜਾਬ ਦੀ ਭਲਾਈ ਹੈ। ਵੈਸੇ ਤਾਂ ਬੇਰਾਂ ਦੀ ਟੋਕਰੀ ਖਿਲਰ ਗਈ ਹੈ। ਬਾਕੀ ਰਹਿੰਦੀ ਖੂੰਹਦੀ ਵੀ ਖਿਲਰ ਜਾਵੇਗੀ। ਉਮੀਦ ਹੁਣ ਕੋਈ ਨਹੀਂ ਕਿ ਤੁਸੀਂ ਇਹ ਬੇਰ ਇਕੱਠੇ ਕਰ ਸਕੋਗੇ ਪਰ ਫੇਰ ਵੀ ਜੇ ਪੰਜਾਬੀਆਂ ਦੀ ਫਰਾਕ ਦਿਲੀ ਵੇਖੀਏ ਤਾਂ ਇਕ ਸ਼ਰਤ ਤੇ ਕੁਝ ਰਾਹਤ ਮਿਲ ਸਕਦੀ ਹੈ ਕਿ ਜੀਜਾ ਸਾਲਾ ਇਕ ਵਾਰੀ ਤਾਂ ਘਰੇ ਬੈਠ ਜਾਣ। ਜੇ ਤੁਸੀਂ ਜਨਤਾ ਦਾ ਵਿਸ਼ਵਾਸ਼ ਦਿਲੋਂ ਜਿਤਣਾ ਚਾਹੁੰਦੇ ਹੋ ਤਾਂ ਤੁਹਾਨੂੰ ਸਾਰੇ ਕੁੜਮ ਕਬੀਲੇ ਨੂੰ ਨਾਲ ਕੇ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜਾ ਕੇ ਸੱਚੇ ਦਿਲੋਂ ਮੁਆਫ਼ੀ ਮੰਗ ਕੇ ਇਕ ਵਾਰੀ ਸਿਆਸਤ ਨੂੰ ਅਲਵਿਦਾ ਕਹਿਣੀ ਪੈਣੀ ਹੈ। ਸ਼ਾਇਦ ਇਸ ਨਾਲ ਜਨਤਾ ਨੂੰ ਸੁਖ ਦਾ ਸਾਹ ਆ ਜਾਵੇਗਾ ਪਰ ਲਗਦਾ ਨਹੀਂ, ਤੁਸੀਂ ਅਜੇਹਾ ਜ਼ੋਖ਼ਮ ਭਰਿਆ ਕਦਮ ਚੁੱਕ ਸਕੋਗੇ। ਪਰ ਜੇ ਕਰ ਸਕੇ ਤਾਂ ਇਕ ਤੀਰ ਨਾਲ ਦੋ ਨਿਸ਼ਾਨੇ ਮਾਰੇ ਜਾ ਸਕਦੇ ਹਨ ਇਕ ਤਾਂ ਤੁਹਾਡੇ ਵਲੋਂ ਤੇ ਕੁਨਬੇ ਵੱਲੋਂ ਕੀਤੇ ਪਾਪਾਂ 'ਤੇ ਪਰਦਾ ਪੈ ਸਕਦਾ ਹੈ ਦੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਉਪਰੰਤ ਜਨਤਾ ਨੂੰ ਹੋਈ ਪੀੜਾ ਘੱਟ ਸਕਦੀ ਹੈ। ਪਰ ਫੇਰ ਵੀ ਸ਼ਾਇਦ ਬੇਅਦਬੀ ਵਾਲਾ ਕਲੰਕ ਕਦੇ ਵੀ ਨਾ ਧੋਇਆ ਜਾ ਸਕੇ। —0—

ਲੜੀਵਾਰ
ਕਿਸ਼ਤ 31

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

### ਪਿੰਡ ਵਿੱਚ ਇਕ ਉੱਚਾ ਮਕਾਨ ਦੇਖ ਕੇ ਉਸ ਵਿੱਚ ਦਾਖਲ ਹੋਣ ਦੀ ਸਲਾਹ ਕਰਨੀ

ਪਿੰਡ ਵਿੱਚ ਹਵੇਲੀ ਇਕ ਉੱਚੜੀ ਸੀ,
ਮਾਲਕ ਚੌਧਰੀ ਓਸ ਮਕਾਨ ਦੇ ਸੇ।
ਸਿੰਘ ਭੇਜ ਕੇ ਮੰਗੇ ਕੱਚ ਕੋਠਾ,
ਮਾਲਕ ਆਪ ਜੋ ਕੁੱਲ ਜਹਾਨ ਦਾ ਸੇ।
ਕਿਹਾ ਸਿੰਘ ਨੇ ਗੁਰੂ ਨੂੰ ਜਗ੍ਹਾ ਦੇਵੇਂ,
ਪਰ ਓਹ ਮੂੜ੍ਹ ਕਿ ਕੁਦਰਤਾਂ ਜਾਨਦੇ ਸੇ।
ਕਹਿੰਦਾ ਨਹੀਂ ਮਕਾਨ ਇਹ ਲੜਨ ਜੋਗਾ,
ਹੋਰ ਇਸ ਤਰ੍ਹਾਂ ਬੋਲ ਅਜਾਨ ਦੇ ਸੇ।
ਮੇਰੇ ਪਾਸ ਨਾ ਭੇਟ ਦੇ ਲਈ ਕੁਛ ਵੀ,
ਅਰਜ਼ ਕਰਾਂ ਮੈਂ ਗੁਰੂ ਜੀ ਪਾਸ ਜਾ ਕੇ।
ਸੁਣ ਕੇ ਗੱਲ ਉਸ ਦੀ ਗਿਆ ਦੌੜ ਛੇਤੀ,
ਕਰੀ ਬੇਨਤੀ ਇਸ ਤਰ੍ਹਾਂ ਦਾਸ ਜਾ ਕੇ।
ਦਮੜੇ ਪੰਜ ਅਕੋਰ ਹਿਤ ਦਓ ਸਤਿਗੁਰ,
ਕੰਮ ਚੌਧਰੀ ਕਰੂਗਾ ਰਾਸ ਆ ਕੇ।
ਲੈ ਕੇ ਭੇਟ ਦਿੱਤੀ ਹੱਥ ਚੌਧਰੀ ਦੇ,
ਕਰਦਾ ਜੱਟ ਓਹ ਐਂਵ ਅਰਦਾਸ ਆ ਕੇ।

### ਮਕਾਨ ਵਾਲੇ ਚੌਧਰੀ ਦਾ ਜਵਾਬ

ਕਿਲ੍ਹਾ ਨਹੀਂ ਨਾ ਕੋਈ ਹੈ ਕੋਟ ਖਾਈ,
ਪੌੜੀ, ਬੁਰਜ ਨਾ ਪੱਕੀ ਫ਼ਸੀਲ ਕੋਈ।
ਜ਼ਬਰਦਸਤ ਕਿਵਾੜ ਤੇ ਨਹੀਂ ਚੌਖਟ,
ਟੱਕਰ ਮਾਰਕੇ ਤੋੜਸੀ ਫੀਲ ਕੋਈ।
ਪੜਦੇ ਵਾਲੀਆਂ ਔਰਤਾਂ ਰਹਿਣ ਏਥੇ,
ਇੱਜ਼ਤਦਾਰ ਹਮ ਕੌਣ ਸੇ ਭੀਲ ਕੋਈ।
ਜੁੱਧ ਜੰਗ ਦੀ ਨਹੀਂ ਗੁੰਜੈਸ਼ ਓਥੇ,
ਲੜਨ ਭਿੜਨ ਦੀ ਨਹੀਂ ਸਬੀਲ ਕੋਈ।
ਲੱਗਾ ਹੁੱਜਤਾਂ ਕਰਨ ਹਜ਼ੂਰ ਅੱਗੇ,
ਜਿੱਕੁਰ ਬੋਲਦਾ ਬੜਾ ਵਕੀਲ ਕੋਈ।
ਮਾਲਕ ਅਰਸ਼ ਤੇ ਫ਼ਰਸ਼ ਦਾ ਸਤਿਗੁਰ ਹੈ,
ਇਹ ਕੀ ਜਾਣਦਾ ਮੂਢ ਰਜ਼ੀਲ ਕੋਈ।
ਸ਼ਾਹੀ ਫ਼ੌਜ ਪਿੱਛੇ ਭੱਜੀ ਆ ਰਹੀ ਹੈ,
ਹਾਕਮ ਕਰੂਗਾ ਮੈਨੂੰ ਜ਼ਲੀਲ ਕੋਈ।
ਜੱਟ 'ਕੇਸਰੀ' ਹੁੱਜਤਾਂ ਡਾਹ ਬੈਠਾ,
ਬਾਕੀ ਛੱਡੀ ਨਾ ਦੜੀ ਦਲੀਲ ਕੋਈ।

### ਚੌਧਰੀ ਦੀਆਂ ਹੁੱਜਤਾਂ ਪਰ ਸ੍ਰੀ ਗੁਰੂ ਕਲਗੀਧਰ ਜੀ ਦਾ ਹੁਕਮ

ਹੁਣ ਕੇ ਹੁੱਜਤਾਂ ਸੋਚਿਆ ਸਤਿਗੁਰੂ ਨੇ,
ਗੱਲਾਂ ਨਾਲ ਨਾ ਏਸ ਨੇ ਮੰਨਣਾ ਜੇ।
ਉਠੋ ਖਾਲਸਾ ਗੜ੍ਹੀ ਵਿੱਚ ਵੜੋ ਛੇਤੀ,
ਪਾਵੇ ਰੋਕ ਬੁਥਾੜ ਉਸ ਭੰਨਣਾ ਜੇ।
ਫੜੋ ਪਾਜੀ ਨੂੰ ਕੱਸ ਕੇ ਦਓ ਮੁਸ਼ਕਾਂ,
ਹੱਥ ਪੈਰ ਸਭ ਏਸ ਦਾ ਬੰਨ੍ਹਣਾ ਜੇ।
ਰੋਕ ਪਾਉਣ ਵਾਲਾ ਭਾਵੇਂ 'ਕੇਸਰੀ' ਹੋ,
ਡਾਢੀ ਨਾਲ ਕਰੜਾਈ ਦੇ ਡੰਨਣਾ ਜੇ।

### ਸਿੰਘਾਂ ਨੇ ਜ਼ਬਰਦਸਤੀ ਗੜ੍ਹੀ ਪਰ ਕਬਜ਼ਾ ਕਰਨਾ ਤੇ ਗ਼ਰੀਬੂ ਵੱਲੋਂ ਬੇਨਤੀ

ਸਿੰਘ ਮਾਰ ਹੱਲਾ ਸਣੇ ਸਤਿਗੁਰੂ ਦੇ,
ਗੜ੍ਹੀ ਵਿੱਚ ਦਾਖਲ ਹੋਣ ਜਾਉਂਦੇ ਨੇ।
ਅੱਗੋਂ ਵੇਖਿਆ ਬੰਦ ਮਕਾਨ ਸਾਰਾ,
ਰਸਤਾ ਕੋਈ ਵੀ ਖੁੱਲ੍ਹਾ ਨਾ ਪਾਉਂਦੇ ਨੇ।
ਇਕ ਸ਼ਖ਼ਸ ਗ਼ਰੀਬ ਜਿਹਾ ਆਣ ਮਿਲਿਆ,
ਉਸ ਨੂੰ ਹਾਲ ਜਦ ਪੁੱਛ ਪੁਛਾਉਂਦੇ ਨੇ।
ਵੇਖ 'ਕੇਸਰੀ' ਔਕੜਾਂ ਪੈਣ ਕਿੱਕੁਰ,
ਸਿੰਘ ਕਿਸ ਤਰ੍ਹਾਂ ਦੁੱਖ ਉਠਾਉਂਦੇ ਨੇ।
ਹੱਥ ਜੋੜ ਗ਼ਰੀਬੂ ਨੇ ਅਰਜ਼ ਕੀਤੀ,
ਮੇਰੇ ਸ਼ਾਹਾ ! ਗ਼ਰੀਬੂ ਹੈ ਨਾਮ ਮੇਰਾ।

ਮਾਲਕ ਅੱਧੇ ਮਕਾਨ ਦਾ ਦਾਸ ਜਾਣੋ,
ਏਸ ਜਗ੍ਹਾ ਵਿੱਚ ਅਹੈ ਮੁਕਾਨ ਮੇਰਾ।
ਮੈਨੂੰ ਵਾਕਫ਼ੀ ਰਸਤਿਆਂ, ਪੌੜੀਆਂ ਦੀ,
ਪੂਰਾ ਏਸ ਉੱਤੇ ਇੰਤਜ਼ਾਮ ਮੇਰਾ।
ਹੋਵੇ ਕੌਣ ਕੋਈ ਪਾਵੇ ਰੋਕ ਜੇਹੜਾ?
ਲੱਗਦਾ ਕੀਹ ਕੋਈ ਖਾਸ ਆਮ ਮੇਰਾ।
ਚਲੋ ਚਰਨ ਪਾਓ ਪਾਵਨ ਕਰੋ ਛੇਤੀ,
ਸਹਿਲਾ ਕਰੋ ਕਰਤਾਰ! ਅੰਜ਼ਾਮ ਮੇਰਾ।
ਮਿੱਟੀ ਗਾਰੇ ਮਕਾਨ ਦੀ ਗੱਲ ਕੀ ਹੈ ?
ਕੰਮ ਆਵੇ ਜੇ ਹੱਡ ਤੇ ਚਾਮ ਮੇਰਾ।
ਹਾਜ਼ਰ ਪਿਆ ਹੈ ਇਹ ਵੀ ਹਜ਼ੂਰ ਅੱਗੇ,
ਹੀਲੇ ਹੁੱਜਤਾਂ ਦਾ ਨਹੀਂ ਕਾਮ ਮੇਰਾ।
ਧਰਮ ਯੁੱਧ ਹਿਤ ਏਸ ਨੂੰ ਵਰਤ ਕੇ ਤੇ,
ਉੱਘਾ ਕਰ ਦਿਓ ਦੇਸ਼ ਵਿੱਚ ਨਾਮ ਮੇਰਾ।
ਕਰਕੇ ਭੁੱਲ ਅਭੁੱਲ ਗੁਰ ਪੀਰ ਅੱਗੇ,
ਭੈੜਾ ਹੋ ਗਿਆ, ਭਾਈ ਬਦਨਾਮ ਮੇਰਾ।
ਸਾਕਾ ਹੋਣ ਲੱਗਾ ਜਿਥੇ ਐਡ ਭਾਰੀ,
ਘਰ ਏਹ ਚਮਕਦਾ ਰਹੂ ਮੁਦਾਮ ਮੇਰਾ।
ਸੱਚੇ ਸ਼ਾਹ ਦੀ ਸ਼ਰਨ ਮੈਂ ਆ ਗਿਆ ਹਾਂ,
ਹੁਣ ਕੀ ਕਰੂਗਾ ਸ਼ਾਹ ਇਸਲਾਮ ਮੇਰਾ?
ਕੱਚੇ ਪੱਕੇ ਮਕਾਨ ਸਭ ਛੱਡ ਜਾਣੇ,
ਏਥੇ ਰਹੂ ਕਿ ਸਦਾ ਕਿਆਮ ਮੇਰਾ?
ਇਸ ਤੋਂ ਵੱਧ ਪ੍ਰਸੰਨਤਾ ਹੋਰ ਕੀ ਹੈ?
ਮੰਦਰ ਮੰਗਦਾ ਕ੍ਰਿਸ਼ਨ ਤੇ ਰਾਮ ਤੇਰਾ।
ਕਿਲ੍ਹੇ ਕੋਟ ਤੋਂ ਵੱਧ ਪਨਾਹ ਦੇਵੇ,
ਭਾਵੇਂ ਕੋਠੜਾ ਗੜ੍ਹੀ ਹੈ ਖਾਸ ਮੇਰਾ।
ਇਸ ਵਿੱਚ ਨਹੀਂ ਉਪਕਾਰ ਅਪਕਾਰ ਕੋਈ,
ਸਿੱਧਾ ਸਤਿਗੁਰੁ ਅੱਗੇ ਕਲਾਮ ਮੇਰਾ।
ਬਿਪਤਾ ਸੁਣੀ ਜਦ ਪੈ ਗਈ ਆਪ ਉੱਤੇ,
ਪਾਣੀ ਅੰਨ ਹੋ ਗਿਆ ਹਰਾਮ ਮੇਰਾ।
ਤਨ ਮਨ ਅਰਪਿਆ ਨਹੀਂ ਧਨ ਕੋਲ ਮੇਰੇ,
ਜੋ ਕੁਝ ਦਿੱਸਦਾ ਕਰੋ ਲਲਾਮ ਮੇਰਾ।
ਬੱਸ 'ਕੇਸਰੀ' ਕਰੋ ਪ੍ਰਵੇਸ਼ ਗੁਰ ਜੀ !
ਪਾਓ ਚਰਣ ਕਬੂਲ ਪਰਣਾਮ ਮੇਰਾ

**ਸਿੰਘ ਗੜ੍ਹੀ ਵਿੱਚ ਦਾਖ਼ਲ ਹੋ ਗਏ !**

ਦਾਖ਼ਲ ਗੜ੍ਹੀ ਹੋ ਗਏ ਸਿੰਘ, ਸਤਿਗੁਰ,
ਬਾਲ ਬੱਚੇ ਸਭ ਘਰੋਂ ਨਿਕਾਲ ਦਿੱਤੇ।
ਸਾਂਭ ਲਿਆ ਸਾਮਾਨ ਲੜਾਈ ਦਾ,
ਜੋ ਸ਼ਸਤ੍ਰ ਅਸਤ੍ਰ ਤਮਾਮ ਸੰਭਾਲ ਦਿੱਤੇ।
ਥਾਓਂ ਥਾਈਂ ਕਰ ਮੋਰਚੇ ਬੰਦੀਆਂ ਨੂੰ,
ਭੱਥੇ ਤੀਰਾਂ ਦੇ ਕੁੱਲ ਨਿਕਾਲ ਦਿੱਤੇ।
ਖੰਜਰ, ਸੈਫ਼, ਸਰੋਹੀ ਤੇ ਸੈਹਥੀਆਂ ਵੀ,
ਪੇਸ਼ ਕਬਜ, ਕਟਾਰ ਤੇ ਢਾਲ ਦਿੱਤੇ।
ਅੱਠ ਅੱਠ ਇਕ ਬਾਹੀ ਤੇ ਨਿਯਤ ਕੀਤੇ,
ਲੜੋ, ਮਰੋ ਉਪਦੇਸ਼ ਕਮਾਲ ਦਿੱਤੇ।
ਕੋਠਾ ਸਿੰਘ ਅਰ ਮਦਨ ਸਿੰਘ, ਸਿੰਘ ਸੂਰੇ,
ਰਾਖੇ ਪੌੜੀਆਂ ਉੱਤੇ ਬਹਾਲ ਦਿੱਤੇ।
ਦੋਵੇਂ ਸਾਹਿਬਜ਼ਾਦੇ ਦਯਾ ਸਿੰਘ ਭਾਈ,
ਸੰਤ ਸਿੰਘ ਜੀ ਕਰ ਨਿਹਾਲ ਦਿੱਤੇ।
ਰੱਖੇ ਚਾਰ ਏਹ ਆਪਣੇ ਕੋਲ ਸਾਈਂ,
ਵੰਡ ਇਸ ਤਰ੍ਹਾਂ ਦੀਨ ਦਿਆਲ ਦਿੱਤੇ।
ਕੀਤੇ ਕਾਇਮੀ ਗੜ੍ਹੀ ਦੀ ਹਰ ਤਰ੍ਹਾਂ ਤੋਂ,
ਤਨ ਮਨ ਪੰਥ ਨੇ ਅਰਪ ਅਕਾਲ ਦਿੱਤੇ।
ਚਾਲ੍ਹੀ ਸਿੰਘਾਂ ਪਰ ਦੇਖ ਲੌ ਕਿਸਮਤਾਂ ਨੇ,
ਸਾਗਰ ਦਲਾਂ ਦੇ ਕਿਵੂੰ ਉਛਾਲ ਦਿੱਤੇ।
ਫੌਜ ਦਿੱਲੀ ਤੋਂ ਆਈ ਦਸ ਲੱਖ ਸੀ ਜੋ,
ਉਸ ਨੂੰ ਚੌਧਰੀ ਦੱਸ ਸਭ ਹਾਲ ਦਿੱਤੇ।
ਗੁੱਸੇ ਹੋਇਕੇ ਮਿਲਿਆ ਜਾ ਤੁਰਕ ਸੈਨਾ,
ਬੁਗਜ਼ ਦਿਲੇ ਦੇ ਕੁੱਲ ਨਿਕਾਲ ਦਿੱਤੇ।
ਚਾਲ੍ਹੀ ਸਿੰਘ ਹਨ ਗੁਰੂ ਦੇ ਨਾਲ ਬਾਕੀ,
ਹੋਰ ਖਾਲਸੇ ਫੌਜ ਨੇ ਗਾਲ੍ਹ ਦਿੱਤੇ।
ਪੱਕਾ ਕੋਟ ਤੇ ਕਿਲ੍ਹਾ ਨਾ ਖਾਈ ਕੋਈ,
ਕੱਚੀ ਗੜ੍ਹੀ ਵਿੱਚ ਬੰਨ੍ਹ ਬਹਾਲ ਦਿੱਤੇ।
ਕੋਈ ਚਾਰਾ ਨਾ ਗੁਰੂ ਦਾ ਰਿਹਾ ਬਾਕੀ,
ਨਿਸਚੇ ਜਾਣੋ, ਹਥਿਆਰ ਹਨ ਡਾਲ ਦਿੱਤੇ।
ਮਾਰੋ ਸਿੰਘਾਂ ਨੂੰ, ਗੁਰੂ ਨੂੰ ਫੜੋ ਜ਼ਿੰਦਾ,
ਜੁੱਧ ਜੰਗ ਨੇ ਕਰ ਨਿਢਾਲ ਦਿੱਤੇ।
ਘੇਰੇ ਵਿੱਚ ਹੁਣ ਆ ਗਿਆ ਫੜੋ ਛੇਤੀ,
ਘੇਰ ਘੇਰ ਹਨ ਬੰਨ੍ਹ ਸਭ ਕਾਲ ਦਿੱਤੇ।
ਫੌਜ ਢੂੰਡਦੀ 'ਕੇਸਰੀ' ਨਹੀਂ ਮਿਲਦਾ,
ਛੇਤੀ ਸਾਂਭ ਲੌ ਦਾਸ ਨੇ ਭਾਲ ਦਿੱਤੇ।

ਚਲਦਾ

—0—

ਲੜੀਵਾਰ
ਕਿਸ਼ਤ 21

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

ਕ੍ਰਿਤ: ਗਿਆਨੀ ਦਿੱਤ ਸਿੰਘ ਜੀ

ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ
9815985559

### ਦੋਹਰਾ

*ਅੱਗੇ ਹੋਰ ਅਨਰਥ ਇੱਕ ਕੀਤਾ ਇਸ ਰਿਖ ਰਾਜ।*
*ਅਸ਼੍ਵਮੇਧ ਗੋ ਮੇਧ ਵਿੱਚ ਦੱਸਦਾ ਡੰਗਰ ਖਾਜ॥੨੮॥*
*ਆਖੇ ਸਾਰੇ ਕਾਲ ਮਹਿ ਘਰ ਸਦ ਕਰੋ ਨਸੰਗ।*
*ਪਾਂਰਾਸਰ ਦੇ ਕੰਹੇ ਪਰ ਕਰੋ ਨ ਇਸਦਾ ਭੰਗ॥੨੯॥*
*ਸੱਗੋਂ ਇਸਤੇ ਹੋਵਸੀ ਬੜਾ ਜਗਤ ਉਪਕਾਰ।*
*ਪਾਪ ਲੇਸ ਮਾਤ੍ਰ ਨਹੀਂ ਮਨ ਵਿੱਚ ਲੇਹੁ ਵਿਚਾਰ॥੩੦॥*
*ਅਜਾ ਮੇਧ ਇਸ ਨਾਲ ਹੀ ਕਰਨਾ ਚਾਹੇ ਜ਼ਰੂਰ।*
*ਪਿੰਡ ਮਾਂਸ ਦੇ ਅਰਪ ਕੇ ਪਿਤਰ ਕਰੋ ਭਰਪੂਰ॥੩੧॥*
*ਪਾਰਾਸਰ ਦੀ ਬਾਤ ਨੂੰ ਮੂਲ ਨ ਸਮਝਿਆ ਸਾਧ।*
*ਜੋ ਚੰਗੇ ਰਿਖ ਰਾਜ ਦਾ ਹੈਸੀ ਮਤਾ ਅਗਾਧ॥੩੨॥*

**ਭਾਵ**-ਇਸ ਬਾਤ ਨੂੰ ਤਾਂ ਹਰ ਇੱਕ ਆਦਮੀ ਜਾਨਦਾ ਹੈ ਕੇ ਵੇਦਾਂ ਵਿੱਚ ਘੋੜੇ ਗਊਆਂ ਅਤੇ ਬਕਰੇ ਆਦਿਕ ਮਾਰ ਕੇ ਅਸ਼੍ਵਮੇਧ ਗੋ ਮੇਧ ਅਤੇ ਅਰ ਮੇਧ ਆਦਿਕ ਯਗ ਕਰਨ ਦੀ ਆਗਿਆ ਸੀ ਅਰ ਪੁਰਾਣੇ ਰਾਜਾ ਮਹਾਂ ਰਾਜਾ ਇਨ੍ਹਾਂ ਨੂੰ ਕਰਦੇ ਸਨ ਜਿਨ੍ਹਾਂ ਯੱਗਾਂ ਵਿੱਚ ਵੱਡੇ-ਵੱਡੇ ਰਿਖ ਮੁਨੀ ਆ ਕੇ ਯੱਗ ਕਰਾਇਆ ਕਰਦੇ ਸਨ, ਉਨ੍ਹਾਂ ਯੱਗਾਂ ਵਿੱਚ ਉਹ ਦੇਵਤਿਆਂ ਦੀ ਬਲੀ ਦੇ ਕੇ ਉਨ੍ਹਾਂ ਨੂੰ ਪ੍ਰਸੰਨ ਕਰਨਾ ਸਮਝਦੇ ਸੀ, ਇਸੀ ਤਰ੍ਹਾਂ ਸੰਨਯਾਸ ਦਾ ਧਾਰਨ ਕਰਨਾ ਮਾਂਸ ਦੇ ਪਿੰਡ ਭਰਾਉਨੇ ਅਤੇ ਦੇਵਰ ਤੇ ਪੁੱਤ੍ਰ ਪੈਦਾ ਕਰਨਾ ਇਸ ਦੇਸ ਦੇ ਲੋਗਾਂ ਦਾ ਇਕ ਆਮ ਵਰਤੀਰਾਂ ਸਾ, ਜਿਸ ਨੂੰ ਸਾਧੂ ਜੀ ਆਖਦੇ ਹਨ ਕੇ ਸਦਾ ਹੀ ਕਰਨਾ ਚਾਹੀਦਾ ਹੈ, ਅਰ ਇਸਤੇ ਸੰਸਾਰ ਦਾ ਵੱਡਾ ਉਪਕਾਰ ਹੁੰਦਾ ਹੈ ਕਿੰਤੂ ਉਸ ਉਪਕਾਰ ਦਾ ਪਤਾ ਨੀਂ ਦੱਸਿਆ ਕੇ ਉਹ ਕਿਆ ਉਪਕਾਰ ਹੈ।

ਬਲਕੇ ਅਸ਼੍ਵਮੇਧ ਅਤੇ ਗੋ ਮੇਧ ਆਦਿਕ ਕਰਨੇ ਤੇ ਬਹੁਤ ਹੀ ਸੰਸਾਰਕ ਹਾਨੀ ਹੁੰਦੀ ਕਿਉਂਕਿ ਹਰ ਇੱਕ ਪੁਰਖ ਜਦ ਅਪਨੀ ਕਲਯਾਨ ਦੇ ਵਾਸਤੇ ਘੋੜੇ ਅਰ ਗਊਆਂ ਨੂੰ ਮਾਰਨ ਲਗ ਜਾਂਦਾ ਤਦ ਇਨ੍ਹਾਂ ਦੀ ਇਤਨੀ ਹਤਿਆ ਵਧ ਜਾਂਦੀ ਹੈ ਸੋ ਦੱਸ ਰੁਪਏ ਦਾ ਪਸ਼ੂ ਪੰਜਾਹ ਤਕ ਹੱਥ ਨਾ ਆਉਂਦਾ ਅਰ ਲੋਗਾਂ ਨੂੰ ਖੇਤੀ ਆਦਿਕ ਕਾਰਜ ਕਰਨ ਵਿੱਚ ਬਹੁਤ ਹੀ ਕਸ਼ਟ ਹੁੰਦਾ, ਜਿਸ ਤੇ ਸਾਧੂ ਦਾ ਘੋੜੇ ਗਾਈ ਮਾਰਨੇ ਵਿੱਚ ਉਪਕਾਰ ਦੱਸਨਾ ਠੀਕ ਨਹੀਂ ਹੈ।

ਇਸ ਤੇ ਅੱਗੇ ਜੋ ਸੰਨਯਾਸ ਦਾ ਕਰਨਾ ਭੀ ਅਵਸਯ ਦੱਸਦੇ ਹਨ ਅਰ ਇਹ ਕੈਂਹਦੇ ਹਨ ਕੇ ਜੇ ਸੰਨਯਾਸ ਦਾ ਤਿਆਗ ਕੀਤਾ ਜਾਏਗਾ ਤਾਂ ਪਖੰਡ ਕਰੇਗਾ ਜੈਸਾ ਕੇ ਵੈਰਾਗੀ ਇਸਤੇ ਸੰਸਾਰ ਦੀ ਵੱਡੀ ਹਾਨੀ ਹੋਵੇਗੀ, ਸੋ ਭੀ ਠੀਕ ਨਹੀਂ ਹੈ ਕਿਉਂਕਿ ਸੰਨਯਾਸ ਅਤੇ ਵੈਰਾਗ ਮਾਰਗ ਦੋਨੋਂ ਪੁਰਾਣੇ ਹਨ ਅਰ ਸੰਨਯਾਸੀ ਅਤੇ ਵੈਰਾਗ ਕਿਸੇ ਤਰ੍ਹਾਂ ਭੀ ਪਖੰਡੀ ਸਿੱਧ ਨਹੀਂ ਹੁੰਦਾ, ਕਿਉਂਕਿ ਜੈਸਾ ਕੇ ਸੰਨਯਾਸ ਮਾਰਗ ਸ੍ਰੀ ਸੰਕਰ ਜੀ ਨੈ ਪ੍ਰਚਲਤ ਕੀਤਾ ਹੈ ਇਸੇ ਪ੍ਰਕਾਰ ਵੈਰਾਗ ਮਾਰਗ ਸ੍ਰੀ ਰਾਮਾਨੁਜਜ ਜੀ ਅਤੇ ਰਾਮਾਨੰਦ ਜੀ ਵੱਲੋਂ ਪ੍ਰਚਲਤ ਹੈ, ਅਰ ਇਹ ਦੋਨੋਂ ਖਟਦਰਸ਼ਨਾਂ ਵਿਚੋਂ ਦਰਸ਼ਨ ਹੈਨ, ਫਿਰ ਸਾਧੂ ਨੈ ਇਹ ਨਹੀਂ ਦੱਸਯਾ ਕੇ ਸੰਨਯਾਸ ਨੈ ਸੰਸਾਰ ਪਰ ਕਯਾ ਲਾਭ ਪਹੁਚਾਇਆ ਅਤੇ ਵੈਰਾਗ ਤੇ ਕਯਾ ਹਾਨੀ ਹੋਈ।

ਪ੍ਰਤੀਤ ਹੁੰਦਾ ਹੈ ਜੋ ਸੰਤ ਜੀ ਨੈ ਵੈਰਾਗੀਆਂ ਨਾਲ ਆਪਨੇ ਪੁਰਾਣੇ ਗੁਸੇ ਕੱਢੇ ਹਨ ਜੋ ਕੁੰਭ ਆਦਿਕਾਂ ਪਰ ਸੰਨਯਾਸੀਆਂ ਨਾਲ ਵੈਰਾਗੀਆਂ ਦੀ ਖ਼ੂਬ ਲੜਾਈ ਹੁੰਦੀ ਸੀ ਜਿਸ ਦਾ ਝਗੜਾ ਸਾਰਾ ਸੰਸਾਰ ਜਾਨਦਾ ਹੈ ਬਲਕੇ ਮੁਸਲਮਾਨਾਂ ਵਿੱਚ ਭੀ ਇਹ ਬਾਤ ਪ੍ਰਸਿੱਧ ਹੈ ਕੇ ਸੰਨਯਾਸੀ ਅਤੇ ਵੈਰਾਗੀ ਆਪਸ ਵਿੱਚ ਬਹੁਤ ਲੜਦੇ ਰੈਂਹਦੇ ਸਨ ਜੈਸਾ ਕੇ ਬਾਰੇਸ਼ਾਹ ਨੈ ਭੀ ਅਪਨੀ ਕਵਿਤਾ ਵਿੱਚ "ਸੰਨਯਾਸ ਵੈਰਾਗ ਨਾਲ

ਲੜਨ ਚਲੇ ਹੱਥ ਰੱਖ ਤਲਵਾਰ ਦੀ ਮੁੱਠ ਉੱਤੇ" ਕਰਕੇ ਇਸ ਬਾਤ ਦੀ ਗੁਵਾਹੀ ਦਿੱਤੀ ਹੈ, ਇਸ ਵਾਸਤੇ ਸਾਧ ਦਾ ਸੰਨਯਾਸ ਦੇ ਮੁਕਾਬਲੇ ਪਰ ਵੈਰਾਗ ਨੂੰ ਪਾਖੰਡ ਦੱਸਨਾਂ ਇੱਕ ਪੁਰਾਣੀ ਦੁਸ਼ਮਨੀ ਦਾ ਹੀ ਕਾਰਨ ਹੈ॥

**ਦੋਹਰਾ**

*ਫਿਰ ਭਾਰਤ ਪ੍ਰਮਾਣ ਦੇ ਕਹੇ ਮਾਂਸ ਦੇ ਪਿੰਡ।*
*ਇਹ ਭੀ ਅਪਨੀ ਅਕਲ ਦੀ ਰੋੜ੍ਹੀ ਸਾਧੂ ਟਿੰਡ॥੩੩॥*
*ਪਾਰਾਸਰ ਦਾ ਮੱਤ ਨਾ ਖੰਡਨ ਕਰਦਾ ਏਹ॥*
*ਜੋ ਭਾਰਤ ਪ੍ਰਮਾਣ ਨੂੰ ਸਾਧੂ ਏਥੇ ਦੇਹ॥੩੪॥*

**ਭਾਵ**-ਮਹਾਂਭਾਰਤ ਦੇ ਪ੍ਰਮਾਣ ਤੇ ਭੀ ਪਾਰਾਸਰ ਰਿਖੀ ਦਾ ਮਤ ਕੇ ਕਲਜੁਗ ਵਿੱਚ ਇਹ ਪੰਜੇ ਬਾਤਾਂ ਨਾ ਕਰਨੀਆਂ ਚਾਹੀਏ ਖੰਡਨ ਨਹੀਂ ਹੋ ਸਕਦਾ ਕਿਉਂ ਕੇ ਮਹਾਂਭਾਰਤ ਦੇ ਸਮਯ ਵਿੱਚ ਜ਼ਰੂਰ ਅਸ਼੍ਵਮੇਧ ਗੋ ਮੇਧ ਦੇਵਰ ਤੇ ਪੁੱਤ੍ਰੋਤਪਤੀ ਸੰਨਯਾਸ ਅਤੇ ਮਾਂਸ ਦੇ ਪਿੰਡਾਦਿਕ ਭਰਾਉਨੇ ਮੰਨੇ ਜਾਂਦੇ ਸਨ ਅਰ ਲੋਗਾਂ ਦਾ ਐਸਾ ਇੱਕ ਆਮ ਵਰਤੀਰਾ ਸਾ ਜਿਸਨੂੰ ਪਾਰਾਸਰ ਜੀ ਆਪ ਅੰਗੀਕਾਰ ਕਰਦੇ ਹਨ, ਪ੍ਰੰਤੂ ਉਹ ਕਾਲ ਕ੍ਰਮ ਦੇ ਬਦਲਨੇ ਨੇ ਕਾਰਨ ਕਲੂ ਦੇ ਸਮਯ ਵਿੱਚ ਇਨ੍ਹਾਂ ਦਾ ਨਾ ਕਰਨਾ ਦੱਸਦੇ ਹਨ ਜਿਸ ਤੇ ਉਨ੍ਹਾਂ ਦਾ ਇਹ ਖਯਾਲ ਠੀਕ ਹੈ, ਜੈਸਾ ਕੇ ਮੈਂ ਪ੍ਰਗਟ ਕਰਕੇ ਦੱਸਦਾ ਹਾਂ॥

**ਦੋਹਰਾ**

*ਸਵਾਧਾਨ ਮਨ ਕਰ ਸੁਨੋ ਜੋ ਪਾਰਾਸਰ ਮੱਤ।*
*ਸਾਧੂ ਜੀ ਖੰਡਨ ਕਰੇ ਸੋ ਹੈ ਕਥਨ ਅਸੱਤ॥੩੫॥*

**ਭਾਵ**-ਜਿੱਥੋਂ ਤੱਕ ਵਿਚਾਰ ਕੇ ਦੇਖਯਾ ਜਾਂਦਾ ਹੈ ਜੋ ਪਾਰਾਸਰ ਜੀ ਨੈ ਕਲੂ ਵਿੱਚ ਇਨ੍ਹਾਂ ਪੰਜਾਂ ਦਾ ਨਖੇਧ ਕਥਨ ਕੀਤਾ ਹੈ ਸੋ ਠੀਕ ਨਜਰ ਆਉਂਦਾ ਹੈ, ਜਿਸਤੇ ਸਾਧੂ ਦਾ ਇਸ ਪਰ ਕੁਤਰਕ ਕਰਨਾ ਅਤਯੰਤ ਹੀ ਅਸੱਤ ਸਮਝਨੇ ਜੋਗ ਹੈ।

ਪਹਲੇ ਜੋ ਪਾਰਾਸਰ ਜੀ ਨੈ ਯੱਗ ਵਿੱਚ ਘੋੜਾ ਮਾਰਨ ਦੀ ਬਾਬਤ ਲਿਖਯਾ ਹੈ ਸੋ ਬੇਸ਼ਕ ਅਸ਼੍ਵਮੇਧ ਜੱਗ ਚਕਰਵਰਤੀ ਰਾਜਾ ਕਰਦੇ ਹੁੰਦੇ ਸਨ, ਜਿਸਦਾ ਇਹ ਤਰੀਕਾ ਹੁੰਦਾ ਸਾ ਕੇ ਜੋ ਮਹਾਂਰਾਜਾ ਅਪਨੇ ਤਾਂਈ ਦਿਗ ਬਿਜਯ ਕਰਨ ਦਾ ਪੁਰਖਾਰਥੀ ਜਾਨਦਾ ਸਾ ਸੋ ਇਕ ਘੋੜਾ ਛਡ ਦੇਂਦਾ ਸਾ ਜਿਸ ਦੇ ਨਾਲ ਅਪਨੀ ਚਾਰ ਪ੍ਰਕਾਰ ਦੀ ਸੈਨਾ ਹੁੰਦੀ ਸੀ, ਜਦ ਉਹ ਘੋੜਾ ਕਿਸੇ ਦੂਸਰੇ ਰਾਜਾਂ ਦੇ ਰਾਜਯ ਵਿੱਚ ਜਾਂਦਾ ਸਾ ਤਦ ਉਹ ਜੇ ਕਰ ਅਪਨੇ ਤਾਂਈ ਜੁੱਧ ਨੂੰ ਸਮਰੱਥ ਦੇਖਦਾ ਸਾ ਸੋ ਉਸ ਘੋੜੇ ਨੂੰ ਲੈ ਕੇ ਅੱਗੇ ਜਾਂਦਾ ਸਾ, ਅਰ ਇਸੇ ਤਰ੍ਹਾਂ ਜੁੱਧ ਹੁੰਦਾ ਰੈਂਹਦਾ ਸਾ॥

ਪ੍ਰੰਤੂ ਜੋ ਅਪਨੇ ਤਾਂਈ ਨਿਰਬਲ ਦੇਖਦਾ ਸਾ ਸੋ ਉਸ ਘੋੜੇ ਦੇ ਨਾਲ ਜੋ "ਜੰਗੀ ਅਫਸਰ" ਅਰਥਾਤ ਸੈਨਾਂ ਪਤਿ ਹੁੰਦਾ ਸਾ ਉਸਨੂੰ ਨਜ਼ਰ ਲੈ ਕੇ ਅੱਗੇ ਆਨ ਮਿਲਦਾ ਸਾ ਜਿਸ ਪਰ ਉਹ ਰਿਣ ਠੱਗ ਕਰ ਅੱਗੇ ਚਲੇ ਜਾਂਦੇ ਸਨ, ਇਸੇ ਤਰ੍ਹਾਂ ਉਹ ਘੋੜਾ ਭਾਰਤ ਵਰਸ਼ ਯਾ ਸਮੁੰਦ੍ਰ ਦੀ ਰੇਖਾ ਦੇ ਅੰਦ੍ਰ-ਅੰਦ੍ਰ ਫਿਰਦਾ ਸਾ, ਜਿਸ ਸਮਯ ਸਭ ਚਕ੍ਰ ਜੰਗ ਅਤੇ ਅਧੀਨਤਾ ਨਾਲ ਪੂਰਾ ਹੋ ਜਾਂਦਾ ਸਾ ਤਦ ਉਹ ਰਾਜਾ ਅਪਨੇ ਤਾਂਈ ਚੱਕ੍ਰ-ਵਰਤੀ ਸਮਝਦਾ ਸਾ, ਅਰ ਫਿਰ ਵੱਡੇ-ਵੱਡੇ ਰਿਖੀ ਮੁਨੀ ਜੋ ਵਿਦ੍ਵਾਨ ਹੁੰਦੇ ਸਨ ਉਨ੍ਹਾਂ ਨੂੰ ਸਤਕਾਰ ਨਾਲ ਬੁਲਾਉਂਦਾ ਸਾ ਅਰ ਉਹ ਆ ਕੇ ਯੱਗ ਕਰਾਂਉਦੇ ਸਨ ਅਤੇ ਇਸ ਤਰ੍ਹਾਂ ਅਸ੍ਵ-ਮੇਧ ਯੱਗ ਹੁੰਦਾ ਸਾ॥

ਇਸ ਤਰ੍ਹਾਂ ਰਾਜਿਆਂ ਦੇ ਯੱਗਾਂ ਅਤੇ ਬਿਵਾਹਾਂ ਆਦਿਕਾਂ ਵਿੱਚ ਗੋ ਮੇਧ ਜੱਗ ਹੁੰਦੇ ਸਨ ਜਿਸਤੇ ਗਊਆਂ ਦੀ ਬਲਿ ਦੇਂਦੇ ਸਨ ਅਰ ਉਸਦਾ ਨਾਮ ਗੋ ਮੇਧ ਰੱਖਦੇ ਸਨ, ਪ੍ਰੰਤੂ ਉਸ ਸਮਯ ਵਿੱਚ ਇਨ੍ਹਾਂ ਦਾ ਮਾਰਨਾਂ ਅਰ ਖਾਣਾ ਵੇਦ ਦੇ ਕਥਨਾਨੁਸਾਰ ਅਨੁਚਤ ਨਹੀਂ ਹੁੰਦਾ ਸਾ ਕਿੰਤੂ ਇਹ ਇੱਕ ਪਵਿੱਤ੍ਰ ਰਸਮ ਸਮਝੀ ਜਾਂਦੀ ਸੀ ਅਤੇ ਇਸਦੇ ਕਰਨੇ ਹਾਰਾ ਵੱਡਾ ਧਰਮਾਤਮਾਂ ਹੁੰਦਾ ਸਾ॥

ਪਾਰਾਸਰ ਜੀ ਨੈ ਜਦ ਇਹ ਦੇਖਯਾ ਕੇ ਕਲੂ ਵਿੱਚ ਇਹ ਰਸਮ ਪੂਰੀ ਕਰਨ ਵਾਲਾ ਕੋਈ ਆਰੀਯ ਵੰਸ ਵਿੱਚੋਂ ਰਾਜਾ ਮਹਾਂ ਰਾਜਾ ਨਹੀਂ ਹੋਣਾ ਜਿਸਤੇ ਇਹ ਰੀਤੀ ਕਰਨੇ ਲਈ ਪ੍ਰਬਲ ਹੋਵੇ ਕਿਉਂਕਿ ਰਿਖੀ ਦੀਰਘ ਦ੍ਰਿਸ਼ਟੀ ਨਾਲ ਜਾਨਦਾ ਸਾ ਕੇ ਇਨ੍ਹਾਂ ਛੱਤ੍ਰੀ ਰਾਜਯਾਂ ਨੈ ਤਾਂ ਮੁਸਲਮਾਨਾਂ ਦੇ ਹੱਥੋਂ ਗੁਲਾਮੀ ਪਕੜ ਲੈਨੀ ਹੈ, ਅਰ ਜੇ ਘੋੜਾ ਫੇਰਨਗੇ ਤਾਂ ਸਾਰੇ ਦੇ ਸਾਰੇ ਨਾਲ ਹੋ ਜਾਨਗੇ, ਸੋ ਇਹ ਬਾਤ ਸੱਚ ਹੈ ਕੇ ਜੇ ਹਿੰਦੁਸਤਾਨ ਦੇ ਰਾਜੇ ਮਹਾਂਰਾਜੇ ਤੁਰਕੀ ਬਾਦਸ਼ਾਹਤ ਨਾਲ ਘੋੜਾ ਕੱਢ ਕੇ ਅਸ਼੍ਵਮੇਧ ਦੇ ਢੰਗ ਪਰ ਲੜਦੇ ਤਾਂ ਅੱਗ ਇੱਕ ਭੀ ਰਯਾਸਤ ਨਾ ਰੈਂਹਦੀ, ਜਿਸਤੇ ਪਰਾਸਰ ਜੀ ਨੈ ਇਹ ਰਸਮ ਹੀ ਬੰਦ ਕਰ ਦਿੱਤੀ ਅਤੇ ਇਹ ਉਨ੍ਹਾਂ ਦੀ ਉੱਤਮਤਾਈ ਸੀ॥

ਦੂਸਰਾ ਗੋ ਮੇਧ ਯੱਗ ਉਸ ਰਿਖੀ ਨੇ ਇਸ ਖਯਾਲ ਨਾਲ ਬਿਵਰਜਤ ਕੀਤਾ ਕੇ ਕਲੂ ਵਿੱਚ ਤਾਂ ਮੁਸਲਮਾਨ ਅਤੇ ਈਸਾਈ ਲੋਗ ਆਮ ਤੌਰ ਪਰ ਗੋਬਧ ਕਰਨਗੇ ਫਿਰ ਜੇ ਆਰੀਯਾ ਲੋਗ ਭੀ ਐਸਾ ਹੀ ਕਰਮ ਕਰਨਗੇ ਤਾਂ ਇਨ੍ਹਾਂ ਦੇ ਨਾਲ ਹੀ ਮਿਲਕੇ ਅਪਨਾਂ ਧਰਮ ਖੋ ਬੈਠਨਗੇ ਅਤੇ ਇਨ੍ਹਾਂ ਮੁਸਲਮਾਨਾਂ ਨੂੰ ਗਊ ਦੀ ਕੁਰਬਾਨੀਆਂ ਕਰਦੇ ਪਾ ਕੇ ਆਪ ਭੀ ਬਲੀਆਂ ਦੇਨ ਲਗ ਜਾਨਗੇ ਜਿਸਤੇ ਇਨ੍ਹਾਂ ਦੇ ਧਰਮ ਨੂੰ ਬਹੁਤ ਹੀ ਨੁਕਸਾਨ ਪਹੁੰਚੇਗਾ॥

ਅਸਲ ਵਿੱਚ ਇਹ ਜੋ ਅੱਜ ਕੱਲ ਹਿੰਦੂ ਧਰਮ ਨਜ਼ਰ ਆਉਂਦਾ ਹੈ ਸੋ ਸਾਰਾ ਇੱਕ ਗਊ ਦੇ ਨਾ ਮਾਰਨੇ ਦਾ ਹੀ ਫਲ ਹੈ ਪ੍ਰੰਤੂ ਜੇ ਹਿੰਦੂ ਭੀ ਗਊਆਂ ਮਾਰਨ ਲਗ ਜਾਂਦੇ ਅਰ ਸਾਧੂ ਦੇ ਹੁਕਮ ਨੂੰ ਮੰਨਦੇ ਜੋ ਉਨ੍ਹਾਂ ਨੇ ਅਪਨੇ ਸੰ: ੭੫ ਈਸਵੀ ਦੇ ਸੱਤਯਾਰਥ ਪ੍ਰਕਾਸ਼ ਵਿੱਚ ਦਿੱਤਾ ਹੈ ਤਾਂ ਅੱਜ ਕੱਲ ਬੁਚੜਾਂ ਦਾ ਕੰਮ ਹੋ ਸਕਦਾ ਸੀ ਕੇ ਹਿੰਦੂ ਲੋਗ ਕਰਦੇ ਕਿਉਂਕਿ ਗਊ ਦਾ ਮਾਰਨਾਂ ਮਹਾਂ ਪਾਪ ਸਮਝ ਕੇ ਦੂਰ ਰੈਂਹਦੇ ਹਨ ਅਰ ਇਸਦੇ ਘਾਤੀ ਨਾਲ ਛੂਹਦੇ ਭੀ ਨਹੀਂ ਹਨ ਕਿੰਤੂ ਜੇ ਸਾਧੂ ਦੇ ਕਥਾਨਾਨੁਸਾਰ ਇਹ ਜਾਨ ਲੈਂਦੇ ਕੇ ਇਸਤੇ ਕੁਛ ਪਾਪ ਨਹੀਂ ਹੈ ਸਗੋਂ ਉਪਕਾਰ ਹੈ ਫਿਰ ਤਾਂ ਮਹਾਂ ਅਨਰਥ ਆ ਜਾਂਦਾ, ਇਸ ਵਾਸਤੇ ਕਲਜੁਗ ਵਿੱਚ ਗਊ ਦਾ ਮਾਰਨਾ ਬਿਵਰਜਤ ਕਰ ਦਿੱਤਾ ਅਤਯੰਤ ਉੱਤਮ ਕੰਮ ਕੀਤਾ॥

ਇਸੀ ਪ੍ਰਕਾਰ ਸੰਨਯਾਸ ਦਾ ਬਿਵਰਜਤ ਇਸ ਵਾਸਤੇ ਦੱਸਯਾ ਹੈ ਕੇ ਪੈਹਲੇ ਲੋਗ ਵੱਡੇ ਸੱਤਵਾਦੀ ਹੁੰਦੇ ਸਨ ਅਰ ਦੇਸ਼ ਵਿੱਚ ਹਜ਼ਾਰਾਂ ਬਨ ਅਤੇ ਉਪਬਨ ਹੁੰਦੇ ਸਨ ਜੋ ਕੰਦ ਮੂਲਾਂ ਨਾਲ ਪੂਰਤ ਹੁੰਦੇ ਸਨ, ਪੈਹਲੇ ਬਹੁਤ ਸਾਰੇ ਲੋਗ ਬ੍ਰਾਹਮਚਰਯ ਰੱਖਕੇ ਵਿੱਦਯਾ ਪੜ੍ਹਦੇ ਸਨ ਫਿਰ ਉਸਤੇ ਮਗਰੋਂ ਦੇਸ ਦੇਸ਼ਾਂਤ੍ਰਾਂ ਦਾ ਸੈਰ ਕਰਦੇ ਸਨ ਜੋ ਬਾਨਪ੍ਰਸਥ ਕਹਾਉਂਦਾ ਸਾ, ਇਨ੍ਹਾਂ ਤਿੰਨਾਂ ਮ੍ਰਯਾਦਾਂ ਨੂੰ ਪੂਰੀਆਂ ਕਰਕੇ ਮਗਰੋਂ ਸਭ ਦਾ ਤਯਾਗ ਕਰਕੇ ਸੰਨਯਾਸ ਮਾਰਗ ਅੰਗੀਕਾਰ ਕਰਦੇ ਸਨ ਅਰ ਬਨਾਂ ਵਿੱਚ ਜਾ ਕੇ ਮਹਾਤਮਾਂ ਲੋਗਾਂ ਨਾਲ ਮਿਲਕੇ ਅਤੇ ਕੰਦ ਮੂਲ ਖਾ ਕੇ ਅਪਨੀ ਜਿੰਦਗੀ ਨੂੰ ਵੱਡੇ ਸੁਖ ਨਾਲ ਬਿਤਾਂਉਦੇ ਸਨ, ਇਹ ਚਾਰ ਹਿਸੇ ਉਨ੍ਹਾਂ ਦੇ ਜੀਵਨ ਦੇ ਇੱਕ ਉੱਤਮ ਢੰਗ ਨਾਲ ਬੀਤਦੇ ਸਨ ਜਿਸਤੇ ਉਹ ਨਿਰਵਾਸਨਾਂ ਹੋ ਕੇ ਆਨੰਦ ਭੋਗਦੇ ਸਨ।

ਪ੍ਰੰਤੂ ਪਾਰਾਸਰ ਜੀ ਨੈ ਸੋਚਿਆ ਕੇ ਕਲਜੁਗ ਵਿੱਚ ਲੋਗ ਇਸ ਪ੍ਰਕਾਰ ਦੇ ਬ੍ਰਾਹਮਚਰਯ ਗ੍ਰਹਸਥ ਬਾਨ ਪ੍ਰਸਥ ਧਾਰਨ ਵਾਲੇ ਤਾਂ ਹੋਨੇ ਬਹੁਤ ਹੀ ਘੱਟ ਹਨ ਅਰ ਨਾ ਇਨ੍ਹਾਂ ਨੂੰ ਇਸ ਰੀਤੀ ਪੂਰਾ ਕਰਨ ਦਾ ਸਾਮਾਨ ਅਤੇ ਸਮਾਂ ਹੀ ਮਿਲੇਗਾ, ਇਸ ਵਾਸਤੇ ਜਣਾ ਖਣਾ ਨੰਗ ਭੁਖ ਦੇ ਦੁੱਖ ਦਾ ਸਤਾਇਆ ਹੋਇਆ ਆਦਮੀ ਭੀ ਉਠਕੈ ਮੁੰਡ ਮੁਡਾਕੇ ਘਰ ਬਾਰ ਛੱਡ ਕੇ ਸੰਨਯਾਸੀ ਬਨ ਜਾਏਗਾ, ਜਿਸਤੇ ਸੰਨਯਾਸ ਪਦ ਦੇ ਭਾਵ ਤੋਂ ਨਾਵਾਕਫ ਹੋ ਕੇ ਨਿਰਾ ਪੇਟ ਪਾਲੂ ਹੋ ਕੇ ਦੇਸ਼ ਵਾਸੀਆਂ ਪਰ ਭਾਰ ਪਾ ਦੇਏਗਾ, ਜੈਸਾ ਕੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭੀ ਕਥਨ ਹੈ ਕੇ "ਨਾਰ ਮਰੀ ਘਰ ਸੰਪਤ ਨਾਸੀ।" ਮੂੰਡ ਮੁਡਾਇ ਭਏ ਸਨਿਆਸੀ"। ਸੋ ਇਹ ਬਚਨ ਸੱਤ ਹੈ ਜੋ ਪਾਰਾਸਰ ਨੈ ਪੇਟ ਅਰਥੀਆਂ ਦੇ ਵਧ ਜਾਨ ਦੇ ਡਰ ਥੋਂ ਕਲੂ ਵਿੱਚ ਸੰਨਯਾਸ ਨੂੰ ਬੰਦ ਕੀਤਾ।

ਇਸੀ ਤਰ੍ਹਾਂ ਚੌਥਾ ਦੇਵਰ ਤੇ ਸੰਤਾਨ ਦੀ ਉਤਪੱਤੀ ਕਰਨੀ ਭੀ ਪਾਰਾਸਰ ਜੀ ਨੈ ਇਸ ਵਾਸਤੇ ਬੰਦ ਕਰ ਦਿੱਤੀ ਕੇ ਇਸ ਸਮਯ ਵਿੱਚ ਇਸ ਰਸਮ ਦੇ ਪ੍ਰਚਲਤ ਰੱਖਨੇ ਤੇ ਹਜ਼ਾਰ ਗੁਨਾਂ ਬਿਭਚਾਰ ਵਧ ਜਾਂਦਾ ਜਿਸਤੇ ਪਤਿਬ੍ਰਤ ਧਰਮ ਨੂੰ ਬਹੁਤ ਹੀ ਨੁਕਸਾਨ ਪਹੁੰਚਦਾ, ਇਸ ਵਾਸਤੇ ਪਾਰਾਸਰ ਜੀ ਨੈ ਕਲੂ ਵਿੱਚ ਪਤਿਬ੍ਰਤ ਧਰਮ ਨੂੰ ਹੀ ਪਰਮ ਸ੍ਰਿਸ਼ ਕਥਨ ਕੀਤਾ ਜਿਸਤੇ ਉਸਦੇ ਇਸ ਪਰਉਪਕਾਰ ਤੇ ਅਜੇ ਤਕ ਪਤਿਬ੍ਰਤ ਧਰਮ ਦਾ ਨਸ਼ਾਨ ਪਾਇਆ ਜਾਂਦਾ ਹੈ॥ ਪੰਜਵਾਂ ਮਾਂਸ ਦੇ ਪਿੰਡ ਭਰਾਉਨੇ ਭੀ ਉਨ੍ਹਾਂ ਨੈ ਨਿਸਫਲ ਜਾਤੇ ਕਿਉਂਕਿ ਅੱਗੇ ਜੰਗਲ ਬਹੁਤ ਹੁੰਦੇ ਸੇ ਅਰ ਹਰ ਇਕ ਸ਼ਸਤ੍ਰ ਧਾਰੀ ਹੁੰਦਾ ਸਾ ਅਰ ਗੈਂਡਾ ਮ੍ਰਿਗ ਆਦਿਕ ਪਸ਼ੂ ਬਹੁਤ ਮਿਲ ਜਾਂਦੇ ਸੇ ਜਿਸਤੇ ਉਹ ਉਸ ਪਿੰਡ ਕਰਨ ਵਾਲੇ ਦਿਨ ਸੁਭਾਵਕ ਹੀ ਜਾ ਕੇ ਬਣਦੇ ਕਿਸੇ ਮ੍ਰਿਗ ਨੂੰ ਲੈ ਕੇ ਆਉਂਦਾ ਸਾ, ਜਿਸ ਨਾਲ ਪਿੰਡ ਭਰਾ ਕੇ ਮਗਰੋਂ ਟੱਬਰ ਭੀ ਰੱਜ ਕੇ ਖਾ ਲੈਂਦਾ ਸਾ, ਪ੍ਰੰਤੂ ਇਸ ਸਮਯ ਵਿੱਚ ਜਿਸ ਵਿੰਚ ਪਾਰਾਸਰ ਜੀ ਨੈ ਬੰਦ ਕੀਤਾ ਹੈ ਸ਼ਸਤ੍ਰ ਰੱਖਨਾਂ ਤਾਂ ਕਿਧਰੇ ਰਿਹਾ ਬਾਰਾਂ ਇੰਚ ਤੇ ਵਧਕੇ ਚਾਕੂ ਯਾ ਕਰਦ ਰੱਖਨੀ ਨਹੀਂ ਮਿਲਦੀ ਫਿਰ ਪਿੰਡ ਲਈ ਮਾਂਸ ਕਿਥੋਂ ਭਾਲਦਾ ਫਿਰੇਗਾ, ਹਾਂ ਮੁਸਲਮਾਨ ਕਸਾਈਆਂ ਥੋਂ ਭਾਵੇਂ ਲਿਆ ਕੇ ਪਿਤਰਾਂ ਨੂੰ ਖੁਸ਼ ਕਰੇ॥

ਚਲਦਾ

—0—

# ਮਨ ਰਾਜਾ

ਭਗੀ ਸਿੰਘ ਕੁਵੈਤ ਵਾਲੇ
9814007847

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰ ਤਉ ਛੁਟੈ ਜਉ ਊਪਰਿ ਲਾਦਾ॥

*(ਅੰਗ 815)*

ਗੁਰੂ ਅਰਜਨ ਦੇਵ ਜੀ ਉਪਦੇਸ਼ ਕਰਦੇ ਹਨ ਕਿ ਇਹ ਮਨ ਬਹੁਤ ਖੋਟਾ ਹੈ ਤੇ ਇਸ ਤੇ ਇਤਬਾਰ ਨਹੀਂ ਕੀਤਾ ਜਾ ਸਕਦਾ। ਇਹ ਹਰ ਸਮੇਂ, ਮਾਇਆ ਦੇ ਨਸ਼ੇ ਵਿੱਚ ਮਸਤ ਹੋ ਕੇ, ਇਧਰ ਉਧਰ ਮਨ ਮਰਜ਼ੀਆਂ ਕਰਦਾ ਰਹਿੰਦਾ ਹੈ। ਖੋਤੇ ਵਾਂਗੂੰ ਜੇ ਇਸ ਤੇ ਭਾਰ ਲੱਦਿਆ ਰਹੇ ਤਾਂ ਹੀ ਠੀਕ ਰਹਿੰਦਾ ਹੈ। ਇਸ ਲਈ ਸਿਆਣਾ ਮਾਲਕ, ਖੋਤੇ ਦੀਆਂ ਪਿਛਲੀਆਂ ਲੱਤਾਂ ਤੇ ਬੰਨ੍ਹੀ ਹੋਈ ਰੱਸੀ ਤਦ ਹੀ ਖੋਲ੍ਹਦਾ ਹੈ ਜਦ ਉਪਰ ਸਮਾਨ ਬੰਨ੍ਹ ਦਿੱਤਾ ਜਾਵੇ। ਇਸੇ ਤਰ੍ਹਾਂ ਸਾਡੇ ਮਨ ਉਪਰ ਸਾਡੀ ਬੁੱਧੀ ਦਾ ਅੰਕੁਸ਼ ਰਹਿਣਾ ਚਾਹੀਦਾ ਹੈ। ਜੋ ਵੀ ਕੰਮ ਕਰਨਾ ਹੈ, ਉਸ ਬਾਰੇ ਸੋਚ ਕੇ ਨਿਰਣਾ ਲੈਣਾ ਬੁਧੀ ਦਾ ਕੰਮ ਹੈ। ਪਰ ਸਾਡੀ ਬੁਧੀ ਵੀ ਬਹੁਤ ਵਾਰੀ ਗਲਤ ਫੈਸਲੇ ਕਰ ਜਾਂਦੀ ਹੈ। ਇਸ ਲਈ ਇਹ ਗੁਰੂ ਦੀ ਅਗਵਾਈ ਹੇਠ ਚਲਣੀ ਚਾਹੀਦੀ ਹੈ। ਤਦੇ ਹੀ ਅਸੀਂ ਹਰ ਰੋਜ਼ ਅਰਦਾਸ ਵਿਚ ਬੇਨਤੀ ਕਰਦੇ ਹਾਂ:

ਮਨ ਨੀਵਾਂ, ਮਤ ਉਚੀ, ਮਤ ਕਾ ਰਾਖਾ ਅਕਾਲ ਪੁਰਖ।

ਸਾਡੇ ਜੀਵਨ ਵਿੱਚ ਸਾਰੀ ਸਾਡੇ ਮਨ ਦੀ ਹੀ ਖੇਡ ਹੈ। ਇਸ ਲਈ ਮਨ ਬਾਰੇ ਜਾਣਕਾਰੀ ਪ੍ਰਾਪਤ ਕਰਨੀ ਬਹੁਤ ਜ਼ਰੂਰੀ ਹੈ। ਅਸੀਂ ਆਪਣੀ ਗਲਤ ਫਹਿਮੀ ਕਾਰਨ, ਆਪਣੇ ਦਿਮਾਗ ਨੂੰ ਹੀ ਮਨ ਸਮਝਦੇ ਹਾਂ ਪਰ ਅਸਲੀਅਤ ਕੁਝ ਹੋਰ ਹੀ ਹੈ। ਮਨ ਇੱਕ ਫੁਰਨਿਆਂ ਦਾ ਪ੍ਰਵਾਹ ਹੈ। ਸਾਡੀ ਅਗਿਆਨਤਾ, ਸਾਡੀਆਂ ਗਲਤ ਫਹਿਮੀਆਂ, ਸਾਡੀਆਂ ਊਣਤਾਈਆਂ ਤੇ ਸਾਡੇ ਖਿਆਲਾਂ ਦੇ ਇਕੱਠ ਨੂੰ ਮਨ ਕਹਿੰਦੇ ਹਾਂ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਅਗਿਆਨਤਾ ਲਈ ਹਉਮੈ, ਖੁਦੀ, ਭੀਤ, ਪੜਦਾ, ਮਾਇਆ, ਬੰਧਨ ਆਦਿ ਕਰਕੇ ਵੀ ਕਿਹਾ ਗਿਆ ਹੈ। ਮਨ ਇੱਕ ਸੂਖਮ ਵਸਤੂ ਹੈ ਜੋ ਮੌਤ ਤੋਂ ਬਾਅਦ ਵੀ ਸਾਡੇ ਨਾਲ ਰਹਿੰਦੀ ਹੈ।

ਧਰਮ ਦੀ ਸਾਰੀ ਸਾਧਨਾ ਕੇਵਲ ਮਨ ਨੂੰ ਮਾਰਨ ਤੇ ਖੜੀ ਹੈ। ਜਿਵੇਂ ਫੁਰਮਾਨ ਹੈ 'ਮਨ ਜੀਤੇ ਜਗ ਜੀਤਿ'। ਮਨ ਨੂੰ ਜਿੱਤਣਾ ਹੀ ਅਸਲੀ ਬਹਾਦਰੀ ਹੈ। ਇਸ ਲਈ ਚਲਦੇ ਫਿਰਦੇ, ਉਠਦੇ ਬੈਠਦੇ, ਸੁੱਤੇ ਜਾਗਦੇ ਹਰ ਸਮੇਂ ਸੁਚੇਤ ਰਹੋ ਕਿ ਮਨ ਹਰ ਪ੍ਰਕਾਰ ਦੀ ਇੱਛਾ ਤੋਂ ਰਹਿਤ ਰਹੇ ਤੇ ਅੰਦਰ ਭੈੜੇ ਫੁਰਨੇ ਨਾ ਪੈਦਾ ਹੋਣ। ਮੌਤ ਤੋਂ ਪਹਿਲਾਂ ਜੇ ਕਰ ਮਨ ਤੇ ਕਾਬੂ ਨਾ ਪਾਇਆ ਗਿਆ ਤਾਂ ਸਮਝੋ ਅਸੀਂ ਆਪਣਾ ਕੀਮਤੀ ਜੀਵਨ ਵਿਅਰਥ ਗੁਆ ਕੇ ਜਾ ਰਹੇ ਹਾਂ।

ਜਿਵੇਂ ਸਾਡੇ ਖਿਆਲ ਜਾਂ ਫੁਰਨੇ ਸਦਾ ਸਥਿਰ ਨਹੀਂ ਰਹਿੰਦੇ ਤਿਵੇਂ ਹੀ ਸਾਡਾ ਮਨ ਭੱਜਦਾ ਰਹਿੰਦਾ ਹੈ। ਇਹ ਫੁਰਨੇ ਜਿਨੇ ਤਿੱਖੇ ਵੇਗ ਨਾਲ ਚਲਦੇ ਹਨ, ਉਤਨੀ ਹੀ ਅੰਦਰ ਬੇਚੈਨੀ ਪੈਦਾ ਹੁੰਦੀ ਹੈ। ਇਹ ਮਨ ਹਰ ਸਮੇਂ ਆਪਣੀਆਂ ਮਨ ਤਰੰਗਾਂ ਵਿੱਚ ਹੀ ਮਸਤ ਰਹਿੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਸਾਰੀ ਸਿੱਖਿਆ ਕੇਵਲ ਮਨ ਨੂੰ ਸਮਝਾਉਣ ਲਈ ਹੈ। ਜੇ ਕਿਤੇ ਸਰੀਰ ਜਾਂ ਆਤਮਾ ਕਰਕੇ ਉਪਦੇਸ਼ ਹੈ, ਉਹ ਵੀ ਦਰਅਸਲ ਮਨ ਲਈ ਹੀ ਹੈ। ਮਨ ਨੂੰ ਕਦੇ ਝਿੜਕੇ 'ਮਨ ਖੁਟਹਰ ਤੇਰਾ ਨਹੀ ਬਿਸਾਸੁ ਕਦੇ ਪਿਆਰ ਨਾਲ "ਏ ਮਨ ਪਿਆਰਿਆ", ਕਦੇ ਕੋਈ ਹੋਰ ਲਾਲਚ ਦੇ ਕੇ ਅਤੇ ਕਦੇ ਕੋਈ ਆਸ ਦਿਵਾ ਕੇ ਸਮਝਾਉਣ ਦਾ ਉਪਦੇਸ਼ ਹੈ।

ਮਨ ਦਾ ਸੁਭਾਓ ਸਦਾ ਹਰਕਤ ਵਿੱਚ ਰਹਿੰਦਾ ਹੈ ਤੇ ਕੁੱਝ ਨਾ ਕੁੱਝ ਮਾੜਾ ਜਾਂ ਚੰਗਾ ਕਰਦੇ ਰਹਿੰਦਾ ਹੈ। ਜੇਕਰ ਮਨ ਨੂੰ ਚੰਗੇ ਪਾਸੇ ਨਾ ਲਗਾਇਆ ਜਾਵੇ ਤਾਂ ਇਹ ਮਾੜੇ ਪਾਸੇ ਤਾਂ ਆਪਣੇ ਆਪ ਦੌੜ ਪੈਂਦਾ ਹੈ। ਇਸ ਦਾ ਨੀਵੇਂ ਪਾਸੇ ਵੱਲ ਜਾਣਾ ਬਹੁਤ ਸੌਖਾ ਹੈ ਕਿਉਂਕਿ ਇਸ ਨੂੰ ਜਨਮ ਜਨਮਾਤਰਾਂ ਤੋਂ ਇੰਦਰੀਆਂ ਦੇ ਰਸਾਂ ਵਿੱਚ ਖਚਿਤ ਰਹਿਣ ਦੀ ਪੁਰਾਣੀ ਆਦਤ ਬਣੀ ਹੋਈ ਹੈ। ਇਸ ਲਈ ਯਤਨ ਕਰੋ ਕਿ ਇਸ ਮਨ ਦੇ ਸਾਹਮਣੇ ਸਦਾ ਆਤਮਿਕ ਰਸਾਂ ਨੂੰ

ਮਾਨਣ ਵੱਲ ਰੁਚੀ ਰਹੇ ਪਰ ਜੇ ਜਰਾ ਲਾਪਰਵਾਹੀ ਕੀਤੀ ਤਾਂ ਇਹ ਫਿਰ ਆਪਣੀ ਪੁਰਾਣੀ ਆਦਤ ਅਨੁਸਾਰ ਇੰਦਰੀਆਂ ਦੇ ਰਸਾਂ ਵਿੱਚ ਫਸ ਜਾਵੇਗਾ। ਇਸ ਬਾਰੇ ਗੁਰਬਾਣੀ ਬੜਾ ਸੁੰਦਰ ਉਪਦੇਸ਼ ਕਰਕੇ ਸਮਝਾਉਂਦੀ ਹੈ:-

**ਜੋਵਹਿ ਕੂਪ ਸਿੰਚਨ ਕਉ ਬਸੁਧਾ॥**

**ਉਠਿ ਬੈਲ ਗਏ ਚਰਿ ਬੇਲ॥ (ਅੰਗ 368)**

ਇਕ ਕਿਸਾਨ ਆਪਣੇ ਬੈਲਾਂ ਨੂੰ ਜੋਤ ਕੇ ਸਾਰਾ ਦਿਨ ਖੂਹ ਚਲਾ ਕੇ ਆਪਣੇ ਖੇਤਾਂ ਨੂੰ ਸਿੰਜਦਾ ਰਿਹਾ ਪਰ ਸਾਮ ਨੂੰ ਉਨ੍ਹਾਂ ਬੈਲਾਂ ਨੂੰ ਖੁਲ੍ਹੇ ਛੱਡ ਦਿੱਤਾ ਤੇ ਉਹ ਹੀ ਸਾਰੀਆਂ ਬੇਲਾਂ ਨੂੰ ਖਾ ਗਏ ਜਿੰਨਾ ਲਈ ਸਾਰਾ ਦਿਨ ਅੰਨ੍ਹੀ ਮਿਹਨਤ ਕੀਤੀ। ਕਰੀਬ ਕਰੀਬ ਸਾਡਾ ਵੀ ਇਹੋ ਹਾਲ ਹੈ ਅਵਲ ਤਾਂ ਬਹੁਤ ਸਾਰੇ ਸੱਜਣ ਅੰਮ੍ਰਿਤ ਵੇਲੇ ਉਠ ਕੇ ਸਿਮਰਨ ਅਭਿਆਸ ਨਹੀਂ ਕਰਦੇ ਪਰ ਜਿਹੜੇ ਵਡਭਾਗੀ ਉਦਮ ਕਰਦੇ ਹਨ, ਉਨ੍ਹਾਂ ਨੂੰ ਚਾਹੀਦਾ ਹੈ ਕਿ ਇਸ ਮਨ ਨੂੰ ਬਾਅਦ ਵਿੱਚ ਸਾਰੇ ਦਿਨ ਅਵਾਰਾ ਨਹੀਂ ਛੱਡਣਾ ਸਗੋਂ ਹਰ ਸਮੇਂ ਗੁਰੂ ਉਪਦੇਸ਼ ਰਾਹੀਂ ਭਲੇ ਪਾਸੇ ਲਾਈ ਰੱਖਣਾ ਹੈ। ਜੇ ਥੋੜ੍ਹੀ ਵੀ ਆਲਸ ਹੋਈ ਤਾਂ ਸਮਝੋ ਕਿ ਇਹ ਮਨ ਰੂਪੀ ਬੈਲ ਹੀ ਅੰਮ੍ਰਿਤ ਵੇਲੇ ਦੀ ਬੀਜੀ ਹੋਈ ਫਸਲ ਖਾ ਗਿਆ।

ਮਨ ਇਕ ਭਿਖਾਰੀ ਵਾਂਗ ਹੈ। ਮਨ ਸਾਡੀਆਂ ਸਾਰੀਆਂ ਮੰਗਾਂ ਦਾ ਜੋੜ ਹੈ। ਮਨ ਸਦਾ ਕਹਿੰਦਾ ਹੈ, ਇਹ ਚਾਹੀਦਾ ਹੈ, ਉਹ ਚਾਹੀਦਾ ਹੈ। ਅਣਗਿਣਤ ਮੰਗਾਂ ਚਲਦੀਆਂ ਰਹਿੰਦੀਆਂ ਹਨ। ਇਕ ਮੰਗ ਪੂਰੀ ਨਹੀਂ ਹੋਈ ਤੇ ਚਾਰ ਹੋਰ ਖੜੀਆਂ ਹੋ ਜਾਂਦੀਆਂ ਹਨ। ਮਨ ਵੇਖਦਾ ਹੈ ਕਮੀ ਨੂੰ। ਮਨ ਵੇਖਦਾ ਹੈ ਕਿ ਕੀ ਨਹੀਂ ਹੈ। ਮਨ ਵੇਖਦਾ ਹੈ ਕਿਥੇ ਸ਼ਿਕਾਇਤ ਹੈ ਪਰ ਜੋ ਪਾਸ ਹੈ, ਉਸ ਲਈ ਚੁਪ ਹੈ। ਵੇਖਿਆ ਜਾਵੇ ਤਾਂ ਮਨ ਦੀ ਕਦੇ ਵੀ ਤ੍ਰਿਪਤੀ ਨਹੀਂ ਹੋ ਸਕਦੀ। ਕਿੰਨਾ ਹੀ ਮਿਲ ਜਾਵੇ, ਇਹ ਮਨ ਰੱਜਦਾ ਨਹੀਂ। ਜੇ ਕਦੇ ਸੋਚੀਏ ਕਿ ਪ੍ਰਮਾਤਮਾ ਵਲੋਂ ਏਨਾ ਮਿਲਿਆ ਹੋਇਆ ਹੈ ਕਿ ਜਿਸ ਦਾ ਕਦੇ ਹਿਸਾਬ ਲਵਾਉਣਾ ਵੀ ਕਠਿਨ ਹੈ ਪਰ ਫਿਰ ਵੀ ਮਨ ਸਾਨੂੰ ਭਿਖਾਰੀ ਬਣਾਈ ਰੱਖਦਾ ਹੈ।

ਵੇਖਿਆ ਜਾਵੇ ਤਾਂ ਮਨ ਦਾ ਜੋ ਇਹ ਅਸੰਤੁਸ਼ਟ ਰਹਿਣ ਦਾ ਸੁਭਾਉ ਹੈ, ਇਹ ਚੰਗੀ ਗੱਲ ਵੀ ਹੈ। ਇਸ ਦੀ ਇਹੋ ਹੀ ਆਦਤ ਜੀਵ ਦਾ ਪ੍ਰਮਾਤਮਾ ਨਾਲ ਮਿਲਾਪ ਕਰਾ ਦਿੰਦੀ ਹੈ ਕਿਉਂਕਿ ਇਹ ਇਸ ਨੂੰ ਕਿਤੇ ਵੀ ਟਿਕਣ ਨਹੀਂ ਦਿੰਦੀ। ਜਦ ਕੋਈ ਮਨ ਨੂੰ ਸੁੱਖ ਮਿਲਦਾ ਹੈ, ਇਹ ਜਲਦੀ ਹੀ ਇਸ ਤੋਂ ਰੱਜ ਜਾਂਦਾ ਹੈ ਤੇ ਕਿਸੇ ਹੋਰ ਨਵੇਂ ਸੁੱਖ ਦੀ ਭਾਲ ਕਰਦਾ ਹੈ। ਇਸ ਤਰ੍ਹਾਂ ਮਨ ਦੀ ਆਤਮਿਕ ਉਨਤੀ ਵਿੱਚ ਵਾਧਾ ਹੁੰਦਾ ਰਹਿੰਦਾ ਹੈ ਤੇ ਇੱਕ ਦਿਨ ਹੌਲੀ-ਹੌਲੀ ਇਹ ਪ੍ਰਮਾਤਮਾ ਮਿਲਾਪ ਤੱਕ ਲੈ ਜਾਂਦੀ ਹੈ।

ਸਾਡਾ ਸਰੀਰ ਇਕ ਰਥ ਵਾਂਗ ਹੈ, ਜਿਸ ਨੂੰ ਸਾਡੇ ਕਰਮ ਤੇ ਗਿਆਨ ਇੰਦਰੇ ਘੋੜੇ ਜੁੱਤੇ ਹੋਏ ਹਨ, ਸਾਡਾ ਮਨ ਸਾਰਥੀ ਤੇ ਸਾਡੀ ਆਤਮਾ ਇਸ ਤੇ ਸਵਾਰ ਹੋ ਕੇ ਆਪਣੇ ਮਾਲਕ ਪਰਮਾਤਮਾ ਦੇ ਘਰ ਪੁੱਜਣਾ ਚਾਹੀਦੀ ਹੈ। ਪਰ ਮੁਸ਼ਕਲ ਇਹ ਹੈ ਕਿ ਇਹ ਮਨ ਸਾਰਥੀ ਬੜਾ ਚੰਚਲ ਤੇ ਅਨਜਾਣ ਹੈ ਅਤੇ ਘੋੜੇ ਬੜੇ ਅੱਥਰੇ ਤੇ ਬੇਕਾਬੂ ਹਨ ਤੇ ਅੱਗੇ ਚੱਲਣ ਦੀ ਬਜਾਏ ਸਰੀਰ ਰਥ ਨੂੰ ਇੱਧਰ ਉੱਧਰ ਖਿੱਚ ਕੇ ਤੋੜ ਰਹੇ ਹਨ। ਦਿਨ ਬੀਤਦਾ ਜਾ ਰਿਹਾ ਹੈ ਤੇ ਰਾਤ ਆ ਰਹੀ ਹੈ ਪਰ ਯਾਤਰਾ ਹੋ ਨਹੀਂ ਰਹੀ। ਐਸੇ ਹਾਲਤਾਂ ਵਿੱਚ ਆਤਮਾ ਆਪਣੀ ਮੰਜ਼ਿਲ ਤੇ ਕਿਵੇਂ ਪੁਜੇਗੀ? ਗੱਲ ਸਾਰੀ ਇਕ ਚੰਗੇ ਸਾਰਥੀ ਦੀ ਚੋਣ ਉਪਰ ਹੈ। ਜੇ ਅਸੀਂ ਆਪਣੇ ਮਨ ਦੀ ਮਤ ਨੂੰ ਸਾਰਥੀ ਬਣਾਉਣ ਦੀ ਬਜਾਏ ਆਪਣੇ ਗੁਰੂ ਨੂੰ ਇਨ੍ਹਾਂ ਇੰਦਰਿਆਂ ਦੀ ਵਾਂਗ ਸੌਂਪ ਦੇਈਏ ਤਾਂ ਆਤਮਾ ਦੀ ਯਾਤਰਾ ਸਫਲ ਹੋ ਸਕਦੀ ਹੈ।

ਮਹਾਂਭਾਰਤ ਯੁੱਧ ਦੇ ਵਿੱਚ ਅਰਜਨ ਦੀ ਜਿੱਤ ਦਾ ਕਾਰਨ ਇੱਕ ਚੰਗੇ ਸਾਰਥੀ ਕ੍ਰਿਸ਼ਨ ਭਗਵਾਨ ਦੀ ਚੋਣ ਦਾ ਸੀ। ਉਹ ਹਰ ਸਮੇਂ ਅਰਜਨ ਨੂੰ ਸਿਆਣੀ ਮਤ ਦਿੰਦੇ ਰਹੇ ਤੇ ਹਰ ਖਤਰੇ ਤੋਂ ਸਾਵਧਾਨ ਕਰਦੇ ਰਹੇ। ਦੂਸਰੇ ਪਾਸੇ ਇਹ ਸੱਚ ਹੈ ਕਿ ਕਰਨ ਬਹਾਦਰੀ ਤੇ ਸ਼ਕਤੀ ਵਲੋਂ ਅਰਜਨ ਨਾਲੋਂ ਕਿਸੇ ਗੱਲੋਂ ਘੱਟ ਨਹੀਂ ਸੀ ਪਰ ਉਹ ਆਪਣੇ ਗਲਤ ਸਾਰਥੀ ਕਾਰਨ ਹਾਰ ਗਿਆ। ਇਹ ਸਾਰਥੀ, ਸਾਰੀ ਲੜਾਈ ਸਮੇਂ ਕਰਨ ਦੀ ਹੌਸਲਾ ਅਫਜਾਈ ਕਰਨ ਦੀ ਬਜਾਏ ਟੋਕਦਾ ਹੀ ਰਿਹਾ ਕਿ ਅਰਜਨ ਨੂੰ ਜਿੱਤਣਾ ਤੇਰੇ ਬਸ ਦਾ ਰੋਗ ਨਹੀਂ।

ਹਉਮੈ ਦੇ ਤਿਆਗ ਵਾਸਤੇ ਜ਼ਰੂਰੀ ਹੈ ਕਿ ਮਨ ਸਾਡੇ ਕਹੇ ਵਿੱਚ ਚਲੇ। ਮਨ ਦੀਆਂ ਅਯੋਗ ਮੰਗਾਂ ਨੂੰ ਦਿਨ ਪਰ ਦਿਨ ਘੱਟ ਕਰਦੇ ਜਾਵੋ ਤੇ ਕੋਸ਼ਿਸ਼ ਕਰਕੇ, ਸਦਾ ਇਸ ਨੂੰ ਸਿਮਰਨ ਵਿੱਚ ਲਗਾਈ ਰਖੋ। ਹੋਰ ਮਨ ਨੂੰ ਖਾਣ ਪੀਣ, ਪਹਿਨਣ ਤੇ ਰੰਗ ਰਲੀਆਂ ਮਾਨਣ ਲਈ ਬੇਮੁਹਾਰਾ ਵੀ

ਛੱਡਣਾ ਨਹੀਂ ਚਾਹੀਦਾ। ਇਸ ਦਾ ਇਹ ਮਤਲਬ ਵੀ ਨਹੀਂ ਕਿ ਮਨ ਦੀਆਂ ਯੋਗ ਮੰਗਾਂ ਵਲ ਹੀ ਧਿਆਨ ਨਾ ਦਿੱਤਾ ਜਾਵੇ। ਇਸ ਤਰ੍ਹਾਂ ਤਾਂ ਇਹ ਉਦਾਸ ਤੇ ਡਾਵਾਂਡੋਲ ਹੋ ਣ ਲੱਗ ਜਾਵੇਗਾ। ਇਸ ਲਈ ਸਾਡਾ ਯਤਨ ਹੋਣਾ ਚਾਹੀਦਾ ਹੈ ਕਿ ਇਸ ਨੂੰ ਪਿਆਰ ਨਾਲ ਦੁਨਿਆਵੀ ਪਾਸੇ ਵਲੋਂ ਮੋੜ ਕੇ, ਹੌਲੀ-ਹੌਲੀ ਰੂਹਾਨੀ ਪਾਸੇ ਵੱਲ ਲਗਾਉਂਦੇ ਜਾਓ, ਫਿਰ ਇਹ ਸਾਡਾ ਮਿੱਤਰ ਬਣਕੇ ਸਾਡੇ ਨਾਲ ਚਲੇਗਾ।

ਸਾਡਾ ਜੀਵਨ ਮਨ ਦਾ ਹੀ ਜੀਵਨ ਹੈ। ਬਹੁਤ ਸਾਰੀਆਂ ਸਰੀਰਕ ਘਟਨਾਵਾਂ ਵੀ ਆਮ ਕਰਕੇ ਮਨ ਕਾਰਨ ਹੀ ਹੁੰਦੀਆਂ ਹਨ। ਸਾਡੇ ਸਰੀਰ ਵਿੱਚ ਜੋ ਵੀ ਪ੍ਰਗਟ ਹੁੰਦਾ ਹੈ, ਉਸ ਦਾ ਜਨਮ ਪਹਿਲਾਂ ਮਨ ਵਿੱਚ ਹੀ ਹੁੰਦਾ ਹੈ। ਮਨ ਦੀ ਹੀ ਸੋਚ ਤੋਂ ਅਸੀਂ ਤੰਦਰੁਸਤ ਜ਼ਾਂ ਬਿਮਾਰ ਹੁੰਦੇ ਹਾਂ। ਸਾਨੂੰ ਕੋਈ ਵੀ ਸਰੀਰਕ ਰੋਗ ਨਹੀਂ ਲੱਗ ਸਕਦਾ ਜਦ ਤੱਕ ਮਨ ਉਸਨੂੰ ਸਵੀਕਾਰ ਨਾ ਕਰ ਲਵੇ। ਕਿਸੇ ਬਿਮਾਰੀ ਦਾ ਖਿਆਲ ਕਰਕੇ ਜੋ ਸਾਨੂੰ ਬਿਲਕੁਲ ਨਾ ਹੋਵੇ, ਜੇ ਮਨ ਨੇ ਮਨ ਲਿਆ ਤਾਂ ਉਹ ਸਾਡੇ ਸਰੀਰ ਨਾਲ ਐਸੇ ਹਾਲਾਤ ਪੈਦਾ ਕਰ ਲਵੇਗੀ, ਜਿਸ ਨਾਲ ਸਮਾ ਪਾ ਕੇ ਸਾਨੂੰ ਉਹ ਬਿਮਾਰੀ ਲਗ ਜਾਵੇਗੀ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਮਨ ਜੋ ਕਮਜ਼ੋਰ ਹੋਣ ਨਾਲ, ਸਰੀਰ ਬਿਮਾਰ ਹੋ ਜਾਂਦਾ ਹੈ ਤੇ ਮਨ ਦੇ ਮਜ਼ਬੂਤ ਹੋਣ ਨਾਲ, ਸਰੀਰ ਨੂੰ ਕੋਈ ਰੋਗ ਨਹੀਂ ਲੱਗ ਸਕਦਾ।

ਕਹਿੰਦੇ ਹਨ ਕਿ ਇਕ ਮਰੀਜ਼ 4/5 ਦਿਨ ਕਿਸੇ ਹਸਪਤਾਲ ਵਿੱਚ ਰਹਿ ਕੇ ਬਿਲਕੁਲ ਰਾਜ਼ੀ ਹੋ ਕੇ ਆਪਣੇ ਘਰ ਗਿਆ। ਜਾਣ ਤੋਂ ਪਹਿਲਾਂ ਕਿਸੇ ਨੇ ਸ਼ੱਕ ਪਾ ਦਿੱਤਾ ਕਿ ਜਿਸ ਮੰਜੇ ਤੇ ਉਹ ਰਿਹਾ ਹੈ ਉਥੇ ਪਹਿਲਾਂ ਇੱਕ ਅਛੂਤ ਦੀ ਬਿਮਾਰੀ ਦਾ ਰੋਗੀ ਰਹਿ ਕੇ ਗਿਆ ਹੈ। ਬਸ ਭਰਮ ਅੰਦਰ ਬੈਠ ਗਿਆ ਤੇ ਮਨ ਡਰ ਗਿਆ। ਘਰ ਜਾ ਕੇ ਉਹ ਬਿਮਾਰੀ ਲੱਗ ਗਈ ਤੇ ਮੌਤ ਹੋ ਗਈ। ਬਾਅਦ ਵਿੱਚ ਪਤਾ ਲੱਗਾ ਕਿ ਦਰਅਸਲ ਉਸ ਮੰਜੇ ਤੇ ਐਸਾ ਕੋਈ ਰੋਗੀ ਨਹੀਂ ਰਹਿ ਕੇ ਗਿਆ ਸੀ।

ਸੁੱਖ ਭਾਵੇਂ ਸਰੀਰਕ ਜਾਂ ਮਾਨਸਿਕ ਹੋਣ, ਇਨ੍ਹਾਂ ਸਭਨਾਂ ਨੂੰ ਭੋਗਦਾ ਮਨ ਹੀ ਹੈ। ਸਾਡਾ ਸਰੀਰ ਕਦੇ ਵੀ ਨਹੀਂ ਥੱਕਦਾ। ਆਰਾਮ ਦੀ ਲੋੜ ਕੇਵਲ ਸਾਡੇ ਮਨ ਨੂੰ ਹੀ ਹੁੰਦੀ ਹੈ, ਉਂਝ ਭਾਵੇਂ ਸਾਨੂੰ ਮਹਿਸੂਸ ਹੋਵੇ ਕਿ ਸਾਡਾ ਸਰੀਰ ਥਕਿਆ ਹੋਇਆ ਹੈ। ਪੁਰਾਣੇ ਸਮਿਆਂ ਵਿੱਚ ਜਿਹੜੀਆਂ ਸਰੀਰਕ ਬੀਮਾਰੀਆਂ ਮੰਨੀਆਂ ਜਾਂਦੀਆਂ ਸਨ, ਅੱਜ ਖੋਜ ਤੋਂ ਪਤਾ ਲੱਗਦਾ ਹੈ ਕਿ ਉਹ ਸਰੀਰਕ ਘਟ ਤੇ ਮਾਨਸਿਕ ਜ਼ਿਆਦਾ ਹੁੰਦੀਆਂ ਸਨ। ਸਰੀਰਕ ਰੋਗਾਂ ਨਾਲੋਂ, ਮਨ ਦੇ ਰੋਗ ਬਹੁਤ ਭਿਆਨਕ ਹੁੰਦੇ ਹਨ। ਸਰੀਰਕ ਰੋਗਾਂ ਤੋਂ ਤਾਂ ਅਸੀਂ ਬਚਣ ਦਾ ਉਪਰਾਲਾ ਕਰਦੇ ਹਾਂ ਪਰ ਮਨ ਦੇ ਰੋਗ ਸਾਨੂੰ ਪਿਆਰੇ ਲਗਦੇ ਹਨ। ਖ਼ੂਬਸੂਰਤੀ ਦੋ ਪ੍ਰਕਾਰ ਦੀ ਹੁੰਦੀ ਹੈ। ਇਕ ਮਨ ਦੀ ਤੇ ਇਕ ਤਨ ਦੀ। ਇਕ ਸੰਸਾਰ ਨੂੰ ਤੇ ਦੂਸਰੀ ਪਰਮਾਤਮਾ ਨੂੰ ਚੰਗੀ ਲੱਗਦੀ ਹੈ। ਆਮ ਕਰਕੇ ਤਨ ਤਾਂ ਖ਼ੂਬਸੂਰਤ ਹੁੰਦਾ ਹੋਵੇਗਾ ਪਰ ਮਨ ਨਹੀਂ। ਸ਼ਕਲ ਸੂਰਤ ਤਾਂ ਠੀਕ ਹੈ ਪਰ ਮਨ ਦਾ ਸੁਭਾ ਗਲਤ ਹੋਵੇਗਾ। ਆਮ ਵੇਖਦੇ ਹਾਂ ਕਿ ਮਨੁੱਖ ਤਨ ਦੀ ਖ਼ੂਬਸੂਰਤੀ ਵਿੱਚ ਹੀ ਫਸ ਕੇ ਰਹਿ ਜਾਂਦੇ ਹਨ। ਸੂਰ੍ਤ ਤੇ ਸੀਰਤ ਦੋਵੇਂ ਬਹੁਤ ਘੱਟ ਮਿਲਦੇ ਹਨ। ਸਾਨੂੰ ਆਪਣੇ ਮਨ ਤੇ ਮਨ ਦੋਹਾਂ ਦਾ ਖਿਆਲ ਰੱਖਣਾ ਹੋਵੇਗਾ। ਜਦ ਸਾਡਾ ਜਨਮ ਹੋਇਆ ਤਾਂ ਸਾਡੇ ਤਨ ਦੀ ਯਾਤਰਾ ਆਰੰਭ ਹੋ ਗਈ ਤੇ ਆਖਰ ਇਕ ਦਿਨ ਮਰ ਕੇ ਸੰਪੂਰਨ ਹੋ ਜਾਵੇਗੀ। ਪਰ ਮਨ ਪਰਮਾਤਮਾ ਤੱਕ ਆਪਣੇ ਆਪ ਨਹੀਂ ਪੁੱਜ ਸਕਦਾ। ਇਸ ਲਈ ਇਸ ਭਟਕਦੇ ਮਨ ਨੂੰ ਗੁਰਬਾਣੀ, ਕਥਾ, ਕੀਰਤਨ ਤੇ ਸੇਵਾ ਸਿਮਰਨ ਰਾਹੀਂ ਧੱਕਾ ਦੇਣਾ ਪੈਂਦਾ ਹੈ। ਮਨ ਦਰਅਸਲ ਆਪਣਾ ਅਸਲੀ ਘਰ ਭੁੱਲ ਗਿਆ ਹੈ ਤੇ ਗੁਰਬਾਣੀ ਅਵਾਜਾਂ ਮਾਰਦੀ ਹੈ।

ਮਨ ਤੇ ਸੁਰਤ ਦੋ ਚੀਜ਼ਾਂ ਹਨ। ਜ਼ਰਾ ਖਿਆਲ ਕਰਨਾ ਕਿ ਬਹੁਤੀ ਵਾਰ ਜਦ ਅਸੀਂ ਜਪੁ ਜੀ ਸਾਹਿਬ ਦਾ ਪਾਠ ਕਰਦੇ ਹਾਂ ਕਿ ਮਨ ਤਾਂ ਕਿਤੇ ਹੋਰ ਘੁੰਮਦਾ ਫਿਰਦਾ ਹੈ ਪਰ ਪਾਠ ਹੁੰਦਾ ਰਹਿੰਦਾ ਹੈ। ਪਤਾ ਬਸ ਉਸ ਵੇਲੇ ਲਗਦਾ ਹੈ ਜਦ ਅਸੀਂ "ਕੇਤੀ ਛੁਟੀ ਨਾਲ" ਤੇ ਪੁੱਜ ਕੇ ਭੋਗ ਪੈ ਜਾਂਦਾ ਹੈ। ਉਹ ਜੋ ਪਾਠ ਕਰਦੀ ਰਹੀ ਉਹ ਸੁਰਤ ਸੀ ਅਤੇ ਜੋ ਇੱਧਰ ਉੱਧਰ ਫਿਰਦਾ ਰਿਹਾ, ਉਹ ਮਨ ਸੀ।

ਮਨ ਬਹੁਤ ਉਪਯੋਗੀ ਹੈ ਪਰ ਹੁਸ਼ਿਆਰ ਰਹਿਣਾ ਜੇ ਇਹ ਮਾਲਕ ਬਣ ਜਾਵੇ ਤਾਂ ਬਹੁਤ ਮੁਸੀਬਤਾਂ ਵੀ ਖੜੀਆਂ ਕਰ ਸਕਦਾ ਹੈ। ਇਸ ਲਈ ਇਸ ਨੂੰ ਆਪਣਾ ਨੌਕਰ ਹੀ ਬਣਾ ਕੇ ਰੱਖਣਾ ਸਿਆਣਪ ਹੈ। ਮਨ ਬੇੜੀ ਬਣਕੇ ਸਾਨੂੰ ਸਾਰੇ ਸੈਰ ਵੀ ਕਰਾ ਸਕਦਾ ਹੈ ਪਰ ਜੇ ਚਾਹੇ ਤਾਂ ਬੇੜੀ ਉਲਟਾ ਕੇ ਸਭ ਬਰਬਾਦ ਹੀ ਕਰ ਸਕਦਾ ਹੈ। ਜੇ ਸੁੱਖ ਚਾਹੁੰਦੇ ਹੋ ਤਾਂ ਮਨ ਦੀ ਸੁਣੋ ਜ਼ਰੂਰ ਪਰ ਫੈਸਲਾ ਆਪ ਕਰੋ। ਮਨ ਦੀ

ਮਰਜ਼ੀ ਦੀ ਪ੍ਰਵਾਹ ਨਾ ਕਰੋ। ਮਨ ਜੋ ਕਹੇ ਉਸ ਨੂੰ ਆਪਣੀ ਮਤ ਨਾਲ ਵਿਚਾਰ ਕੇ ਹੀ ਉਹ ਕੰਮ ਕਰੋ।

ਸ. ਈਸ਼ਰ ਸਿੰਘ ਭਾਈਆ ਜੀ ਇਕ ਹਾਸ ਰਸ ਦੇ ਪ੍ਰਸਿੱਧ ਕਵੀ ਹੋਏ ਹਨ। ਉਨ੍ਹਾਂ ਦੀ ਇਕ ਕਵਿਤਾ ਸੀ ਕਿ ਉਨ੍ਹਾਂ ਦੇ ਭਾਈਆ ਜੀ ਨੂੰ ਇੱਕ ਵਾਰੀ ਸੜਕ ਤੇ ਪਿਆ ਹੋਇਆ ਬੈਗ ਮਿਲਿਆ ਜਿਸ ਵਿੱਚ ਕਾਫੀ ਪੈਸੇ ਸਨ। ਮਨ ਨੇ ਸੋਚਿਆ ਚਲੋ ਚੰਗਾ ਹੋਇਆ, ਇਹ ਪੈਸੇ ਘਰ ਕੰਮ ਆਉਣਗੇ। ਪਰ ਜਲਦੀ ਹੀ ਮਨ ਵਿੱਚ ਦੁਬਾਰਾ ਸੋਚ ਆਈ ਕਿ ਇਹ ਪੈਸੇ ਵਾਪਸ ਕਰਨੇ ਚਾਹੀਦੇ ਹਨ। ਪਤਾ ਨਹੀਂ ਉਹ ਵਿਚਾਰਾ ਕਿਸ ਮੁਸੀਬਤ ਵਿੱਚ ਹੋਵੇ। ਬੈਗ ਨੂੰ ਖੋਲ੍ਹ ਕੇ ਵੇਖਿਆ ਤਾਂ ਇੱਕ ਨੋਟ ਬੁੱਕ ਵਿੱਚ ਨਾਮ ਤੇ ਪਤਾ ਲਿਖਿਆ ਹੋਇਆ ਸੀ। ਉਥੇ ਜਾ ਕੇ ਪੈਸੇ ਵਾਪਸ ਕਰ ਆਏ। ਬਹੁਤ ਇਮਾਨਦਾਰੀ ਵਿਖਾਈ ਪਰ ਮਨ ਦੀ ਖੇਡ ਵੇਖੋ ! ਜਦ ਘਰ ਵਾਪਸ ਆ ਗਏ ਸਨ ਤਾਂ ਇਕ ਦੁਕਾਨ ਤੋਂ ਆਲੂ ਲੈਣ ਲੱਗੇ। ਮਨ ਬੇਇਮਾਨ ਹੋ ਗਿਆ ਤੇ ਦੁਕਾਨਦਾਰ ਦੀ ਅੱਖ ਬਚਾ ਦੇ ਦੋ ਆਲੂ ਚੋਰੀ ਚੁੱਕ ਲਏ। ਦੁਕਾਨਦਾਰ ਨੂੰ ਪਤਾ ਲਗ ਗਿਆ ਤੇ ਉਸ ਨੇ ਉਹ ਲਾਹਨਤਾਂ ਪਾਈਆਂ ਜੋ ਸਾਰੀ ਉਮਰ ਯਾਦ ਰਹਿਣ। ਇਸ ਲਈ ਇਸ ਮਨ ਦੀਆਂ ਚਤਰਾਈਆਂ ਤੋਂ ਸਦਾ ਖਬਰਦਾਰ ਰਹਿਣਾ ਚਾਹੀਦਾ ਹੈ।

ਇਸੇ ਤਰ੍ਹਾਂ ਜਦੋਂ ਭਾਈ ਜੋਗਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਆਗਿਆ ਲੈ ਕੇ ਵਿਆਹ ਕਰਾਉਣ ਗਿਆ ਸੀ ਤਾਂ ਸਤਿਗੁਰਾਂ ਨੇ ਉਸ ਦੀ ਪਰੀਖਿਆ ਲੈਣੀ ਚਾਹੀ ਸੀ। ਇਕ ਸੇਵਕ ਨੂੰ ਚਿੱਠੀ ਦੇ ਕੇ ਭੇਜਿਆ ਕਿ ਜਦ ਜੋਗਾ ਸਿੰਘ ਦੋ ਲਾਵਾਂ ਲੈ ਚੁੱਕੇ ਤਾਂ ਉਸ ਵੇਲੇ ਇਹ ਚਿੱਠੀ ਉਸ ਨੂੰ ਦੇਣੀ। ਸੇਵਕ ਨੇ ਐਸਾ ਹੀ ਕੀਤਾ। ਜਦ ਜੋਗਾ ਸਿੰਘ ਨੇ ਚਿੱਠੀ ਖੋਲ੍ਹੀ, ਉਸ ਵਿੱਚ ਲਿਖਿਆ ਸੀ ਕਿ ਜਿਸ ਹਾਲਤ ਵਿੱਚ ਵੀ ਹੋਵੇਂ, ਸਾਡੇ ਵੱਲ ਚਲ ਪਵੋ। ਗੁਰੂ ਦਾ ਹੁਕਮ ਸਿਰ ਮੱਥੇ ਤੇ ਮੰਨਦੇ ਹੋਏ ਜੋਗਾ ਸਿੰਘ ਨੇ ਲਾਵਾਂ ਵਿਚੇ ਹੀ ਛੱਡ ਦਿੱਤੀਆਂ ਤੇ ਗੁਰੂ ਸਾਹਿਬ ਵੱਲ ਚੱਲ ਪਿਆ ਭਾਵੇਂ ਪਤਨੀ ਨੇ ਸਾਰੇ ਪਰਿਵਾਰ ਨੇ ਰੋਕਣ ਦਾ ਬਹੁਤ ਯਤਨ ਕੀਤਾ। ਜੇ ਚਾਹੁੰਦਾ ਤਾਂ ਜੋਗਾ ਸਿੰਘ ਆਪਣੀ ਪਤਨੀ ਨੂੰ ਨਾਲ ਲਿਜਾ ਸਕਦਾ ਸੀ ਕਿ ਵਿਆਹ ਦੀ ਰਸਮ ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਪੂਰੀ ਕਰਾ ਲਵਾਂਗੇ। ਸਤਿਗੁਰੂ ਨੇ ਇਹ ਤਾਂ ਨਹੀਂ ਕਿਹਾ ਸੀ ਕਿ ਕਿਸੇ ਨੂੰ ਨਾਲ ਨਾ ਲਿਆਵੀਂ। ਭਾਵੇਂ ਸਤਿਗੁਰੂ ਦਾ ਹੁਕਮ ਮੰਨ ਕੇ ਬਹੁਤ ਵੱਡੀ ਕੁਰਬਾਨੀ ਕੀਤੀ ਪਰ ਮਨ ਦੀ ਖੇਡ ਵੇਖੋ। ਉਹ ਜੋਗਾ ਸਿੰਘ ਜਿਸ ਨੂੰ ਵਿਆਹ ਵੇਲੇ ਗੁਰੂ ਦਾ ਹੁਕਮ, ਪਤਨੀ ਦੇ ਸਾਥ ਨਾਲੋਂ ਵੀ ਜ਼ਿਆਦਾ ਪਿਆਰਾ ਸੀ, ਰਸਤੇ ਵਿੱਚ ਹੁਸ਼ਿਆਰਪੁਰ ਇੱਕ ਵੇਸਵਾ ਨੂੰ ਵੇਖਦੇ ਸਾਰ ਸਭ ਭੁੱਲ ਗਿਆ। ਉਹ ਵੱਖਰੀ ਗੱਲ ਹੈ ਕਿ ਪੂਰੇ ਗੁਰੂ ਨੇ ਫਿਰ ਉਸ ਦੀ ਲਾਜ ਰੱਖੀ।

ਮਨ ਸਦਾ ਚੀਜ਼ਾਂ ਨੂੰ ਦੋ ਵਿੱਚ ਵੰਡ ਕੇ ਖ਼ੁਸ਼ ਹੁੰਦਾ ਹੈ। ਸੁੱਖ ਤੇ ਦੁੱਖ, ਮਾਨ ਤੇ ਅਪਮਾਨ, ਸ਼ਾਂਤੀ ਤੇ ਅਸ਼ਾਂਤੀ, ਬਸ ਇੱਕ ਠੀਕ ਨਹੀਂ, ਦੂਸਰਾ ਨਾਲ ਚਾਹੀਦਾ ਹੈ। ਇਸ ਲਈ ਜੇ ਅਸੀਂ ਸੁੱਖ ਸ਼ਾਂਤੀ ਚਾਹੁੰਦੇ ਹਾਂ ਤਾਂ ਸਾਨੂੰ ਦੋਹਾਂ ਹਾਲਾਤਾਂ ਵਿੱਚ ਇੱਕ ਸਾਰ ਰਹਿਣ ਦਾ ਯਤਨ ਕਰਨਾ ਹੋਵੇਗਾ।

ਮਨ ਜਿਸ ਵਸਤੂ ਜਾਂ ਪਦਾਰਥ ਨੂੰ ਮਹਾਨ ਜਾਣ ਕੇ ਪ੍ਰਭਾਵਿਤ ਹੁੰਦਾ ਹੈ, ਉਸ ਦੀ ਵਾਰ-ਵਾਰ ਮੰਗ ਕਰਦਾ ਹੈ। ਮਨ ਜਿਸ ਦੀ ਵਾਰ ਵਾਰ ਮੰਗ ਕਰੇਗਾ, ਹਿਰਦਾ ਉਸ ਨੂੰ ਵਾਰ-ਵਾਰ ਯਾਦ ਕਰੇਗਾ। ਜਦ ਹਿਰਦਾ ਵਾਰ-ਵਾਰ ਯਾਦ ਕਰਦਾ ਹੈ ਤਾਂ ਸਰੀਰ ਭਾਵੇਂ ਬ੍ਰਿਧ ਜਾਂ ਕਮਜ਼ੋਰ ਵੀ ਹੋਵੇ, ਉਸ ਦੀ ਪ੍ਰਾਪਤੀ ਲਈ ਉੱਦਮ ਕਰਦਾ ਹੈ। ਇਹ ਸਾਰਾ ਸਿਲਸਿਲਾ ਮਨ ਤੋਂ ਆਰੰਭ ਹੁੰਦਾ ਹੈ।

ਮਨ ਖੇਤ ਦੀ ਰਾਖੀ ਲਈ ਵਾੜ ਵੀ ਬਣ ਸਕਦਾ ਹੈ ਪਰ ਜੇ ਥੋੜ੍ਹੀ ਅਣਗਹਿਲੀ ਹੋਈ ਤਾਂ ਇਹ ਵਾੜ ਹੀ ਖੇਤ ਨੂੰ ਖਾ ਜਾਵੇਗੀ। ਸਿਆਣਾ ਆਦਮੀ ਹੀ ਮਨ ਦਾ ਉਪਯੋਗ ਕਰ ਸਕਦਾ ਹੈ, ਵਰਨਾ ਮਨ ਹੀ ਸਾਡਾ ਉਪਯੋਗ ਕਰ ਜਾਵੇਗਾ। ਆਪਣੀ ਉਪਜੀਵਕਾ ਲਈ ਧੰਨ ਕਮਾਉਣਾ ਕੋਈ ਬੁਰੀ ਗੱਲ ਨਹੀਂ ਪਰ ਹੁਣ ਕੋਈ ਹੱਥ ਧੋ ਕੇ ਦਿਨ ਰਾਤ ਧੰਨ ਇਕੱਠਾ ਕਰਨ ਪਿਛੇ ਹੀ ਲਗ ਜਾਵੇ ਤੇ ਇਸ ਤੋਂ ਸੁੱਖ ਲੈਣ ਦਾ ਸਮਾਂ ਹੀ ਨਾ ਮਿਲੇ ਤਾਂ ਇਹ ਵਾੜ ਹੀ ਖੇਤ ਨੂੰ ਖਾ ਗਈ।

ਧਿਆਨ ਮਨ ਦੀ ਮੌਤ ਹੈ। ਇਸ ਲਈ ਇਹ ਸਾਨੂੰ ਕਦੇ ਵੀ ਸਿਮਰਨ ਨਾਲ ਜੁੜਨ ਨਹੀਂ ਦਿੰਦਾ। ਕੋਈ ਨਾ ਕੋਈ ਬਹਾਨਾ ਬਣਾ ਕੇ, ਹੋਰ ਹੋਰ ਕੰਮਾਂ ਵਿੱਚ ਲਾਈਂ ਰੱਖਦਾ ਹੈ। ਕਦੇ ਕਹੇਗਾ ਕਿ ਅੱਜ ਸਰੀਰ ਰੋਗੀ ਹੈ, ਕਦੇ ਨੀਂਦ ਆ ਰਹੀ ਹੈ, ਤੇ ਕਦੇ ਅੱਜ ਇਹ ਹੋਰ ਜ਼ਰੂਰੀ ਕੰਮ ਕਰਨੇ ਹਨ।

*ਬਾਕੀ ਸਫਾ 37 'ਤੇ*

# ਪ੍ਰੋ. ਗੁਰਮੁੱਖ ਸਿੰਘ ਜੀ ਦੇ ਜੀਵਨ ਦੀਆਂ ਘਟਨਾਵਾਂ ਅਤੇ ਪ੍ਰਾਪਤੀਆਂ

*ਪ੍ਰਿੰ: ਗੁਰਮੁਖ ਸਿੰਘ*
*8284663575*

ਪ੍ਰੋ. ਗੁਰਮੁੱਖ ਸਿੰਘ ਜੀ ਕਪੂਰਥਲੇ ਬਾਰੇ ਪਿਛਲੇ ਲੇਖ ਵਿੱਚ ਦੱਸਿਆ ਗਿਆ ਸੀ ਕਿ ਕਿਵੇਂ 1887 ਵਿੱਚ ਆਪ ਜੀ ਨੂੰ ਮਹਾਰਾਜਾ ਫਰੀਦਕੋਟ ਦੇ ਕਹਿਣ ਤੇ ਬੇਦੀ ਖੇਮ ਸਿੰਘ, ਜੁੰਡਲੀ ਅਕਾਲ ਤਖ਼ਤ ਵੱਲੋਂ ਜਾਰੀ ਕੀਤੇ ਹੁਕਮਨਾਮੇ ਰਾਹੀਂ ਖਾਲਸਾ ਪੰਥ ਵਿੱਚੋਂ ਕੱਢ ਦਿੱਤਾ ਗਿਆ ਸੀ। ਪਰ 108 ਸਾਲਾਂ ਮਗਰੋਂ ਸੰਨ 1995 ਵਿੱਚ ਜਦੋਂ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਭਾਈ ਸ਼ਮਸ਼ੇਰ ਸਿੰਘ ਅਸ਼ੋਕ ਦੀ ਪੁਸਤਕ ਵਿੱਚ ਪ੍ਰੋਫੈਸਰ ਗੁਰਮੁੱਖ ਸਿੰਘ ਜੀ ਬਾਰੇ ਪੜ੍ਹਿਆ, ਤਾਂ ਉਨ੍ਹਾਂ ਨੇ ਐਸੇ ਪੰਥ ਦਰਦੀ ਨੂੰ, ਪੰਥ ਵਿੱਚ ਮੁੜ ਕੇ ਬਹਾਲ ਕਰਨ ਦਾ ਹੁਕਮਨਾਮਾ ਜਾਰੀ ਕੀਤਾ, ਜਿਸ ਨੂੰ ਜੈਕਾਰਿਆਂ ਦੀ ਗੂੰਜ ਨਾਲ ਪ੍ਰਵਾਨ ਕੀਤਾ ਗਿਆ ਸੀ।

ਪ੍ਰੋ. ਗੁਰਮੁੱਖ ਸਿੰਘ ਜੀ ਮਹਾਰਾਜਾ ਕਪੂਰਥਲਾ ਕੰਵਰ ਬਿਕਰਮ ਸਿੰਘ ਜੀ ਦੇ ਲਾਂਗਰੀ ਦੇ ਇਕਲੌਤੇ ਪੁੱਤਰ ਸਨ। ਬਚਪਨ ਤੋਂ ਹੀ ਆਪ ਹੋਣਹਾਰ ਸਨ, ਜਿਸ ਨੂੰ ਵੇਖ ਕੇ ਕੰਵਰ ਸਾਹਿਬ ਨੇ ਆਪ ਦੀ ਸਿੱਖਿਆ ਦਾ ਪ੍ਰਬੰਧ ਆਪਣੇ ਹੱਥਾਂ ਵਿੱਚ ਲੈ ਲਿਆ। ਮੁੱਢਲੀ ਸਿੱਖਿਆ ਉਪਰੰਤ 1877 ਵਿੱਚ ਲਾਹੌਰ ਦੇ ਸਰਕਾਰੀ ਕਾਲਜ ਵਿੱਚ ਪੜ੍ਹਨ ਤੋਂ ਮਗਰੋਂ ਆਪ ਓਰੀਐਂਟਲ ਕਾਲਜ ਲਾਹੌਰ (Oriental College Lahore) ਵਿਖੇ ਹਿੰਦੀ ਵਿਭਾਗ ਦੇ ਟੀਚਰ ਲਗ ਗਏ।

ਸੰਨ 1873 ਵਿੱਚ ਸਿੰਘ ਸਭਾ ਅੰਮ੍ਰਿਤਸਰ ਬਣੀ। ਕੰਵਰ ਬਿਕਰਮ ਸਿੰਘ ਜੀ ਇਸ ਦੇ ਮੋਢੀ ਮੈਂਬਰਾਂ ਵਿੱਚੋਂ ਸਨ। ਉਨ੍ਹਾਂ ਸਦਕਾ ਹੀ ਪ੍ਰੋ. ਗੁਰਮੁੱਖ ਸਿੰਘ ਜੀ ਨੂੰ ਮੈਂਬਰ ਵਜੋਂ ਸ਼ਾਮਲ ਕੀਤਾ ਗਿਆ। ਇਉਂ ਪ੍ਰੋਫੈਸਰ ਸਾਹਿਬ ਜੀ ਨੂੰ ਸਿੰਘ ਸਭਾ ਦੀਆਂ ਮੀਟਿੰਗਾਂ ਵਿੱਚ ਜਾਣ ਦਾ ਅਵਸਰ ਮਿਲਦਾ ਰਿਹਾ, ਜਿਸ ਕਰਕੇ ਆਪ ਨੂੰ ਸਿੰਘ ਸਭਾ ਦੇ ਆਸ਼ੇ ਅਤੇ ਉਦੇਸ਼ਾਂ ਨੂੰ ਸਮਝਣ ਵਿੱਚ ਬੜੀ ਸਹੂਲਤ ਹੋਈ। ਪੰਥ ਦੇ ਉਸ ਸਮੇਂ ਜੋ ਹਾਲਾਤ ਸਨ, ਉਹ ਭੀ ਆਪ ਨੇ ਵੇਖ ਲਏ ਸਨ। ਵਹਿਮਾਂ-ਭਰਮਾਂ ਦਾ ਸ਼ਿਕਾਰ ਹੋਇਆ ਪਿਆ ਸੀ, ਪੰਥ।

ਹਥਲੇ ਲੇਖ ਵਿੱਚ, ਪ੍ਰੋ. ਗੁਰਮੁੱਖ ਸਿੰਘ ਜੀ ਦੇ ਜੀਵਨ ਦੀਆਂ ਘਟਨਾਵਾਂ ਅਤੇ ਪ੍ਰਾਪਤੀਆਂ ਦਾ ਜ਼ਿਕਰ ਕਰਨ ਦਾ ਯਤਨ ਕਰਾਂਗੇ।

ਦਰਅਸਲ ਸਾਰੇ ਭਾਰਤ ਵਿੱਚ ਬ੍ਰਾਹਮਣਾਂ ਨੇ ਦੇਵੀ-ਦੇਵਤਿਆਂ ਦੀ ਪੂਜਾ ਕਰਨ ਨੂੰ ਹਿੰਦੂ ਧਰਮ ਦਾ ਅਨਿਖੜਵਾਂ ਅੰਗ ਬਣਾਇਆ ਹੋਇਆ ਸੀ। ਥਿੱਤਾਂ-ਵਾਰਾਂ ਦੇ ਭਰਮ ਭੀ ਪ੍ਰਚਲਿਤ ਸਨ। ਇਨ੍ਹਾਂ ਸਭ ਨੂੰ ਪ੍ਰਾਣੀਮਾਤਰ ਦੇ ਮਨਾਂ ਵਿੱਚੋਂ ਕੱਢਣਾ ਸਿੰਘ ਸਭਾ ਦਾ ਵੱਡਾ ਉਦੇਸ਼ ਸੀ। ਸਿੱਖ ਗੁਰੂ ਸਾਹਿਬਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਰਾਹੀਂ ਉਪਰੋਕਤ ਸਾਰੇ ਵਹਿਮਾਂ-ਭਰਮਾਂ ਤੋਂ ਸਿੱਖਾਂ ਨੂੰ ਆਜ਼ਾਦ ਕਰਾਇਆ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਪਰ ਸਮੇਂ ਦੀ ਗਰਦਸ਼ ਨਾਲ ਹੌਲੀ-ਹੌਲੀ ਸਿੱਖ ਪੰਥ ਮੁੜ ਕੇ ਹਿੰਦੂ ਧਰਮ ਦੀਆਂ ਲੀਹਾਂ ਤੇ ਤੁਰ ਪਿਆ ਸੀ।

ਸਿੰਘ ਸਭਾ ਦੇ ਮੋਢੀਆਂ ਨੂੰ ਇਸ ਅਧੋਗਤੀ ਦਾ ਪਤਾ ਸੀ, ਅਤੇ ਉਹ ਪੰਥ ਨੂੰ ਸਤਿਗੁਰੂ ਸਾਹਿਬਾਨ ਦੇ ਆਸ਼ਿਆਂ ਅਨੁਸਾਰ ਸੁਧਾਰਨ ਲਈ ਦ੍ਰਿੜ ਸਨ। ਪ੍ਰੋ. ਗੁਰਮੁੱਖ ਸਿੰਘ ਜੀ ਲਈ ਇਹ ਇੱਕ ਚੁਣੌਤੀ ਭਰਿਆ ਅਵਸਰ ਸੀ। ਉਨ੍ਹਾਂ ਨਾਲ ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਾਇਆ ਸਿੰਘ ਤਿਆਰ ਬਰ ਤਿਆਰ ਹੋ ਨਿਬੜੇ।

ਉਨੀ ਦਿਨੀਂ ਸਵਾਮੀ ਦਯਾਨੰਦ ਆਰੀਆ ਸਮਾਜੀ ਵੇਦਾਂ ਸ਼ਾਸ਼ਤਰਾਂ ਦੀ ਮਹਿਮਾ ਕਰਕੇ ਆਮ ਜਨਤਾ ਨੂੰ ਭਰਮਾ ਰਹੇ ਸਨ। ਗਿਆਨੀ ਦਿੱਤ ਸਿੰਘ ਜੀ ਨੇ ਪਹਿਲ ਕੀਤੀ ਤੇ ਦਇਆ ਨੰਦ ਦੇ ਭਰਮ ਜਾਲ ਨੂੰ ਤੋੜਿਆ ਅਤੇ ਸਿੰਘ ਸਭਾ ਦੇ ਆਸ਼ੇ ਮਨੋਰਥਾਂ ਅਨੁਸਾਰ ਪ੍ਰਚਾਰ ਵਿੱਚ ਕੁੱਦ ਪਏ। ਆਪ ਨੇ ਪ੍ਰੋ. ਗੁਰਮੁੱਖ ਸਿੰਘ ਜੀ ਦੇ ਕਹਿਣ ਤੇ ਗਿਆਨੀ ਦੀ ਪ੍ਰੀਖਿਆ ਉੱਚੀ ਪੋਜੀਸ਼ਨ ਵਿੱਚ ਪਾਸ ਕੀਤੀ। ਆਪ ਨੂੰ ਪ੍ਰੋ. ਗੁਰਮੁੱਖ ਸਿੰਘ ਜੀ ਤੋਂ ਸਿੱਖ ਧਰਮ ਦੇ ਆਦਰਸ਼ਾ

ਦੀ ਜਾਗ ਲੱਗੀ।

ਆਪ ਗਿਆਨੀ ਪਾਸ ਕਰਨ ਤੋਂ ਬਾਅਦ ਓਰੀਐਂਟਲ ਕਾਲਜ ਲਾਹੌਰ ਵਿਖੇ ਪ੍ਰੋਫੈਸਰ ਜਾ ਲੱਗੇ। ਪ੍ਰੋ. ਗੁਰਮੁੱਖ ਸਿੰਘ ਅੰਦਰ ਖਾਲਸਈ ਕਦਰਾਂ ਕੀਮਤਾਂ ਸਿੰਘ ਸਭਾ ਲਹਿਰ ਦੇ ਚੱਲਣ ਨਾਲ, ਉਨੱਤ ਹੋਈਆਂ। ਆਪ ਗੁਰਬਾਣੀ ਦੇ ਰਸੀਆ ਸਨ ਅਤੇ ਇਸ ਦਾ ਡੂੰਘਾ ਅਧਿਐਨ ਕੀਤਾ ਹੋਇਆ ਸੀ।

ਸਿੰਘ ਸਭਾ ਅੰਮ੍ਰਿਤਸਰ ਦੀ 1873 ਵਿੱਚ ਸਥਾਪਨਾ ਤੋਂ 6 ਸਾਲ ਮਗਰੋਂ 1879 ਵਿੱਚ ਸਿੰਘ ਸਭਾ ਲਾਹੌਰ ਬਣੀ। ਪ੍ਰੋ. ਗੁਰਮੁੱਖ ਸਿੰਘ ਜੀ ਨੂੰ ਸਕੱਤਰ ਬਣਾਇਆ ਗਿਆ। ਇਸ ਦੇ ਸੇਵਕਾਂ ਨੇ ਗੁਰੂ ਆਸ਼ਿਆਂ ਨੂੰ ਘਰ-ਘਰ ਪਹੁੰਚਾ ਕੇ ਨੌਜਵਾਨਾਂ ਨੂੰ ਸਿੰਘ ਸਜਣ ਲਈ ਤਿਆਰ ਕੀਤਾ। ਇਹ ਆਪਣੇ ਆਪ ਵਿੱਚ ਬਹੁਤ ਵੱਡੀ ਪ੍ਰਾਪਤੀ ਸੀ।।

ਪ੍ਰੋ. ਗੁਰਮੁੱਖ ਸਿੰਘ ਜੀ ਦੀ ਪ੍ਰਸਿੱਧੀ ਇਨ੍ਹਾਂ ਸਿੰਘ ਸਭਾਵਾਂ ਵਿੱਚ ਸਰਗਰਮ ਰੋਲ ਅਦਾ ਕਰਨ ਕਾਰਣ ਘਰ-ਘਰ ਦੀ ਚਰਚਾ ਦਾ ਵਿਸ਼ਾ ਸੀ। ਇਸੇ ਨੇ ਹੀ ਮਹਾਰਾਜਾ ਫਰੀਦਕੋਟ ਨੂੰ ਉਤਸ਼ਾਹਿਤ ਕੀਤਾ। ਪ੍ਰੋ. ਗੁਰਮੁੱਖ ਸਿੰਘ ਜੀ ਨੂੰ ਉਨ੍ਹਾਂ ਬੇਨਤੀ ਕੀਤੀ ਕਿ ਉਹ ਆਪ ਆ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਵੱਡ-ਅਕਾਰੀ ਜਿਲਦਾਂ ਵਾਲੇ ਟੀਕਿਆਂ ਨੂੰ ਵਾਚਣ ਅਤੇ ਆਪਣੀ ਰਾਏ ਦੇਣ। ਇਹ ਤਰਜਮਾ ਮਹਾਰਾਜਾ ਸਾਹਿਬ ਨੇ ਉਸ ਸਮੇਂ ਦੇ ਉਪਲੱਬਧ ਵਿਦਵਾਨਾਂ ਤੋਂ ਕਰਵਾਏ ਸਨ, ਜਿਨ੍ਹਾਂ ਨੇ ਗੁਰਬਾਣੀ ਦੇ ਪਹਿਲੀ ਵਾਰ ਦਰਸ਼ਨ ਕੀਤੇ ਸਨ।

ਉਹ ਕਈ ਵਾਰ ਹੈਰਾਨ ਜਰੂਰ ਹੁੰਦੇ ਸਨ ਕਿ ਇਹ ਬਾਣੀ ਗੁਰੂ ਸਾਹਿਬਾਨ ਨੇ ਕਿਹੜੇ ਗ੍ਰੰਥਾਂ ਵਿੱਚੋਂ ਲਈ ਸੀ।

**ਸਾਚੇ ਤੇ ਪਵਨਾ ਭਇਆ॥ ਪਵਨੈ ਤੇ ਜਲ ਹੂਆ॥**
**ਜਲ ਤੇ ਤ੍ਰਿਭਵਣ ਸਾਜਿਆ॥ ਘਟਿ ਘਟਿ ਜੋਤਿ ਸਮੋਈ॥**

ਭਾਵ ਹਵਾ ਅਤੇ ਪਾਣੀ, ਪਰਮਾਤਮਾ ਦਾ ਹੀ ਰੂਪ ਹਨ। ਇਹ ਗੱਲ ਨਿਰਮਲੇ ਸਾਧਾਂ ਦੇ ਗਲੇ ਹੇਠ ਨਹੀਂ ਸੀ ਉਤਰਦੀ, ਕਿਉਂਕਿ ਉਨ੍ਹਾਂ ਪਹਿਲੀ ਵਾਰ ਗੁਰਬਾਣੀ ਦੇ ਦਰਸ਼ਨ ਕੀਤੇ ਸਨ। ਪ੍ਰੋ. ਗੁਰਮੁੱਖ ਸਿੰਘ ਨੇ ਇਨ੍ਹਾਂ ਚਾਰੇ ਟੀਕਿਆਂ ਨੂੰ ਚੰਗੀ ਤਰ੍ਹਾਂ ਘੋਖਿਆ ਤੇ ਮਹਾਰਾਜਾ ਸਾਹਿਬ ਨੂੰ ਸਪਸ਼ਟ ਤੌਰ ਤੇ ਦੱਸ ਦਿੱਤਾ ਕਿ ਇਹ ਟੀਕੇ ਸਹੀ ਨਹੀਂ ਹਨ।

ਪ੍ਰੋ. ਸਾਹਿਬ ਤਾਂ ਵਾਪਸ ਆ ਗਏ ਪਰ ਮਹਾਰਾਜਾ ਸਾਹਿਬ ਨੂੰ ਸ਼ਾਇਦ ਆਪਣੀ ਕੀਤੀ ਕਰਾਈ ਮਿਹਨਤ ਤੇ ਲੀਕ ਫਿਰਦੀ ਦਿਸੀ। ਉਨ੍ਹੀ ਦਿਨੀਂ ਸ੍ਰੀ ਅੰਮ੍ਰਿਤਸਰ ਵਿਖੇ ਕੋਈ ਅਕਾਲ ਤਖਤ ਦੀ ਸਥਾਪਨਾ ਨਹੀਂ ਸੀ ਹੋਈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੰਸ਼ ਵਿਚੋਂ ਬਾਬਾ ਖੇਮ ਸਿੰਘ ਬੇਦੀ ਹੀ ਅਕਾਲ ਤਖਤ ਸਨ। ਮਹਾਰਾਜਾ ਫਰੀਦਕੋਟ ਨੇ ਬੇਦੀ ਸਾਹਿਬ ਅੱਗੇ ਫਰਿਆਦ ਕੀਤੀ ਅਤੇ ਬੇਨਤੀ ਕੀਤੀ ਕਿ ਐਸੇ ਵਿਦਵਾਨ ਪ੍ਰੋਫੈਸਰ ਨੂੰ ਪੰਥ ਵਿਚੋਂ ਕਿਉਂ ਨਾ ਛੇਕ ਦਿੱਤਾ ਜਾਏ? ਉਹ ਸੋਚਦੇ ਸਨ ਕਿ ਇਸ ਨਾਲ ਮੇਰੇ ਕਰਾਏ ਗਏ ਟੀਕਿਆਂ ਦੀ ਸਾਖ ਬਹਾਲ ਹੋ ਜਾਵੇਗੀ।

ਸੋ ਬੇਦੀ ਸਾਹਿਬ ਨੇ ਮਹਾਰਾਜਾ ਫਰੀਦਕੋਟ ਨੂੰ ਖੁਸ਼ ਕਰਨ ਲਈ ਸੰਨ 1857 ਵਿੱਚ ਪ੍ਰੋ. ਗੁਰਮੁੱਖ ਸਿੰਘ ਜੀ ਨੂੰ ਪੰਥ ਵਿੱਚੋਂ ਖਾਰਜ ਕਰ ਦਿੱਤਾ। ਮਗਰੋਂ ਇੱਕ ਸੌ ਸਾਲ ਬਾਅਦ ਸ. ਸ਼ਮਸ਼ੇਰ ਸਿੰਘ ਦੀ ਪੁਸਤਕ ਵਿੱਚ ਸਿੱਖ ਬੁੱਧੀਜੀਵੀਆਂ ਦੀ ਪੜਚੋਲ ਕੀਤੀ ਗਈ। ਜਿਸ ਵਿੱਚ ਹੋਰਨਾਂ ਤੋਂ ਇਲਾਵਾ ਪ੍ਰੋ. ਗੁਰਮੁੱਖ ਸਿੰਘ ਦੀਆਂ ਪੰਥਕ ਸੇਵਾਵਾਂ ਦਾ ਬੜੇ ਵਿਸਥਾਰ ਨਾਲ ਜ਼ਿਕਰ ਮਿਲਦਾ ਹੈ।

ਇਸ ਤੋਂ ਪੰਥ ਹਿਤੈਸ਼ੀਆਂ ਨੇ ਉੱਦਮ ਕੀਤਾ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ, ਭਾਈ ਜੁਗਿੰਦਰ ਸਿੰਘ ਜੀ ਨੂੰ ਸਾਰੀ ਗੱਲ ਤੋਂ ਅਵਗਤ ਕਰਾਇਆ। ਇਸਦੇ ਫਲਸਰੂਪ 1895 ਵਿੱਚ International Sikh Conference ਹੋਈ। ਇਸ ਦੇ ਸਮਾਪਨ ਸਮਾਗਮ ਸਮੇਂ 1895 ਵਿੱਚ ਪ੍ਰੋ. ਗੁਰਮੁੱਖ ਸਿੰਘ ਜੀ ਨੂੰ ਪੰਥ ਵਿੱਚ 108 ਸਾਲਾਂ ਮਗਰੋਂ (ਮਰਨ ਉਪਰੰਤ) ਬਹਾਲ ਕੀਤਾ ਗਿਆ। ਇਸ ਨਾਲ ਬੇਦੀ ਖੇਮ ਸਿੰਘ ਜੀ ਦੇ ਗਲਤ ਹੁਕਮਨਾਮੇ ਨੂੰ ਨਕਾਰਿਆ ਗਿਆ। ਇਹ ਇੱਕ ਬਹੁਤ ਮਹੱਤਵਪੂਰਨ ਫੈਸਲਾ ਸੀ ਅਤੇ ਇੱਕ ਨਵੀਂ ਪਿਰਤ ਭੀ।

ਇਸ ਸਾਰੀ ਖੇਡ ਵਿੱਚ ਕਾਉਣ ਹਾਰਿਆ ਤੇ ਕਾਉਣ ਜਿੱਤਿਆ?। ਇਸਦਾ ਫੈਸਲਾ ਪਾਠਕਾਂ ਨੇ ਕਰਨਾ ਹੈ। ਅੱਜ ਫਰੀਦਕੋਟੀ ਟੀਕੇ (Translated Works) ਨੂੰ ਖੋਜ ਕਾਰਜਾਂ ਲਈ ਕੋਈ ਨਹੀਂ ਵਰਤਦਾ ਕਿਉਂਕਿ ਮਹਾਰਾਜਾ ਫਰੀਦਕੋਟੀ ਦੇ ਨਿਰਮਲੇ ਸਾਧਾਂ ਦੀ ਚੋਣ ਹੀ ਗਲਤ ਸੀ। ਉਹ ਤਾਂ ਵੇਦਾਂ ਸ਼ਾਸ਼ਤ੍ਰਾਂ ਆਦਿ ਦੇ ਵਿਦਵਾਨ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਧੁਰ ਕੀ ਬਾਣੀ ਆਖਿਆ ਜਾਂਦਾ ਹੈ। ਇਨ੍ਹਾਂ ਵਿਦਵਾਨਾਂ ਨੇ ਧੁਰ ਕੀ ਬਾਣੀ ਦੇ ਦਰਸ਼ਨ ਹੀ ਪਹਿਲੀ ਵਾਰ ਕੀਤੇ ਸਨ। ਫਿਰ ਟੀਕਾ ਕੀਤੇ ਗ੍ਰੰਥ, ਕਿਵੇ ਠੀਕ ਹੋ ਸਕਦੇ ਸਨ?

—0—

# ਲਹੂ ਨਾਲ ਭਿੱਜਿਆ ਕੋਹਲੂ

*ਬਲਬੀਰ ਸਿੰਘ ਬੇਲੀ*
*6284122703*

ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਦਾ ਦਰਬਾਰ ਸੱਜਿਆ ਹੈ, ਜਿਸ ਵਿੱਚ ਵਜ਼ੀਰ ਖਾਨ ਤੇ ਹੋਰ ਅਹਿਲਕਾਰ ਬੈਠੇ ਹਨ, ਪਹਿਰੇਦਾਰ ਆਉਂਦਾ ਹੈ:

ਪਹਿਰੇਦਾਰ: (ਸਿਰ ਝੁਕਾ ਕੇ): ਜਨਾਬ, ਗੰਗੂ ਬ੍ਰਾਹਮਣ ਦਾ ਭਰਾ ਪੰਮਾ, ਆਪ ਦੇ ਦਰਬਾਰ ਵਿੱਚ ਪੇਸ਼ ਹੋਣ ਦੀ ਇਜ਼ਾਜ਼ਤ ਮੰਗ ਰਿਹਾ ਏ।

ਵਜ਼ੀਰ ਖਾਨ: ਇਹ ਉਹੋ ਪੰਮਾ ਤਾਂ ਨਹੀਂ, ਜੋ ਸਰਕਾਰ ਦੇ ਲੰਗਰ ਵਿੱਚ ਰਸੋਈਆ ਏ ?

ਪਹਿਰੇਦਾਰ: ਜੀ ਜਨਾਬ, ਆਪ ਨੇ ਠੀਕ ਫੁਰਮਾਇਆ ਏ ।

ਵਜ਼ੀਰ ਖਾਨ: ਕੀ ਕੰਮ ਹੈ, ਉਸਨੂੰ ਸਾਡੇ ਨਾਲ...?

ਪਹਿਰੇਦਾਰ: ਜਨਾਬ, ਪੁੱਛਿਆ ਸੀ, ਪਰ....

ਵਜ਼ੀਰ ਖਾਨ: (ਵਿਚੋਂ ਹੀ ਬੋਲ ਪਿਆ) ਪਰ ਕੀ ਕਹਿੰਦਾ ਏ ?

ਪਹਿਰੇਦਾਰ: ਜੀ, ਉਹ ਆਪ ਦੇ ਨਾਲ ਹੀ ਕੋਈ ਰਾਜ਼ ਦੀ ਗੱਲ ਕਰਨਾ ਚਾਹੁੰਦਾ ਏ।

ਵਜ਼ੀਰ ਖਾਂ: ਅੱਛਾ, ਫਿਰ ਲਿਆਓ ਉਸ ਨੂੰ ਅੰਦਰ....।

(ਪਹਿਰੇਦਾਰ ਜਾਕੇ, ਪੰਮੇ ਨੂੰ ਦਰਬਾਰ ਵਿੱਚ ਲੈ ਕੇ ਆਉਂਦਾ ਹੈ)

ਪੰਮਾ: (ਆਉਂਦਿਆਂ ਹੀ ਝੁੱਕ ਕੇ) ਸਲਾਮਾ ਲੇਕਮ, ਜਨਾਬ...।

ਵਜ਼ੀਰ ਖਾਨ: ਵਾ ਲੇਕਮ ਸਲਾਮ.... ਕੀ ਕੰਮ ਹੈ ਸਾਡੇ ਨਾਲ?

ਪੰਮਾ: ਜਨਾਬ, ਤੁਸਾਂ ਢੰਡੋਰਾ ਦਿੱਤਾ ਸੀ ਕਿ ਜੇ ਕੋਈ ਬਾਗੀ ਗੁਰੂ ਗੋਬਿੰਦ ਸਿੰਘ, ਉਸਦੇ ਪਰਿਵਾਰ ਅਤੇ ਸਿੱਖਾਂ ਨੂੰ ਪਨਾਹ ਦੇਵੇਗਾ ਜਾਂ ਕਿਸੇ ਤਰ੍ਹਾਂ ਵੀ ਸੇਵਾ ਕਰੇਗਾ, ਉਸਨੂੰ ਕੋਹਲੂ ਵਿੱਚ ਪੀੜ ਕੇ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ ਗਾ।

ਵਜ਼ੀਰ ਖਾਨ: ਹਾਂ.. ਇਹ ਹੁਕਮ ਸਰਕਾਰ ਦਾ ਹੈ।

ਪੰਮਾ: ਜਨਾਬ, ਪਰ ਤੁਹਾਡੇ ਨੌਕਰ ਹੀ ਇਸ ਹੁਕਮ ਦੀ ਪ੍ਰਵਾਹ ਨਹੀਂ ਕਰ ਰਹੇ।

ਵਜ਼ੀਰ ਖਾਨ: ਓਏ, ਬੁਝਾਰਤਾਂ ਨਾ ਪਾ (ਕ੍ਰੋਧ ਵਿੱਚ ਆ ਕੇ ) ਛੇਤੀ ਦੱਸ, ਕੌਣ ਨੇ ਐਸੇ ਗੁਸਤਾਖ ਜਿਨ੍ਹਾਂ ਨੂੰ ਮੁਗਲ ਸਰਕਾਰ ਦਾ ਖ਼ੌਫ਼ ਥਰ-ਥਰ ਨਹੀਂ ਕੰਬਾਉਂਦਾ?

ਪੰਮਾ: (ਰਾਜ ਖੋਲ੍ਹਦਿਆਂ ਬੋਲਿਆ) ਜਨਾਬ, ਰਾਮ ਝੂਠ ਨਾ ਬਲਾਵੇ, ਇਹ ਸੋਲ੍ਹਾਂ ਆਨੇ ਸੱਚ ਹੈ...... ਮੇਰੇ ਨਾਲ ਸਰਕਾਰੀ ਰਸੋਈ ਵਿੱਚ ਲੰਗਰ ਪਕਾਉਣ ਵਾਲਾ ਮਹਿਰਾ ਮੋਤੀ ਰਾਮ ਰਸੋਈਆ ਏ...... ਜੋ ਬਾਗੀਆਂ ਦੀ ਸੇਵਾ ਕਰਨੀ, ਆਪਣਾ ਪਰਮ-ਧਰਮ ਸਮਝਦਾ ਏ।

ਵਜ਼ੀਰ ਖਾਨ: (ਹੈਰਾਨੀ ਨਾਲ) ਮਹਿਰਾ ਮੋਤੀ ਰਾਮ... ਰਸੋਈਆ....?

ਪੰਮਾ: ਹਾਂ ਜਨਾਬ ਜੀ, ਸੁਣਿਆ ਏ.... ਠੰਡੇ ਬੁਰਜ ਵਿੱਚ ਕੈਦ ਬਾਗੀ ਗੁਰੂ ਗੋਬਿੰਦ ਸਿੰਘ ਦੀ ਮਾਤਾ ਗੁਜਰੀ ਅਤੇ ਛੋਟੇ ਬੱਚਿਆਂ (ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ) ਨੂੰ ਜਦੋਂ ਮੋਤੀ ਰਾਮ ਸਰਕਾਰੀ ਰਸੋਈ ਵਿੱਚ ਪੱਕਿਆ ਪਕਵਾਨ ਦੇਣ ਗਿਆ ਤਾਂ ... (ਚੁੱਪ ਕਰ ਜਾਂਦਾ ਹੈ)

ਵਜ਼ੀਰ ਖਾਨ: ਚੁੱਪ ਕਿਉਂ ਕਰ ਗਿਆ ਏਂ....? ਅੱਗੇ ਬੋਲ

ਪੰਮਾ: ਮਾਤਾ ਤੇ ਬੱਚਿਆਂ ਨੇ ਉਹ ਪਕਵਾਨ ਖਾਣ ਤੋਂ ਇਨਕਾਰ ਕਰ ਦਿੱਤਾ।

ਵਜ਼ੀਰ ਖਾਨ: (ਹੈਰਾਨੀ ਨਾਲ) ਅੱਛਾ, .... ਉਹ ਕਿਉਂ..?

ਪੰਮਾ: ਉਨ੍ਹਾਂ ਆਖਿਆ ਸੀ, ....ਗਰੀਬਾਂ ਦੀ ਲੁੱਟ-ਖਸੁੱਟ ਕਰਕੇ, ਜ਼ੁਲਮ ਨਾਲ ਜਮ੍ਹਾਂ ਕੀਤੇ ਮਲੇਛਾਂ (ਮੁਗਲਾਂ) ਦੀ ਰਸੋਈ ਦਾ ਪਕਵਾਨ ਸਾਡੇ ਲਈ ਜ਼ਹਿਰ ਹੈ।

ਵਜ਼ੀਰ ਖਾਨ: ਤੇ ਫਿਰ ਉਹ ਠੰਡੇ ਬੁਰਛ ਵਿੱਚ ਫਾਕੇ ਹੀ ਕੱਟਦੇ ਰਹੇ ?

ਪੰਮਾ: ਨਹੀਂ ਜਨਾਬ ਨਹੀਂ: ਉਨ੍ਹਾਂ ਦਾ ਪਰਮ ਸੇਵਕ ਮੋਤੀ ਰਾਮ ਜੂ ਸੀ, ਉਹ ਆਪਣੇ ਪਰਿਵਾਰ ਨਾਲ ਸਲਾਹ ਕਰਕੇ

, ਠੰਡੇ ਬੁਰਜ ਵਿੱਚ ਦੁੱਧ ਅਤੇ ਭੋਜਨ ਆਪਣੇ ਘਰੋਂ ਖੜਦਾ ਰਿਹਾ ਏ।

ਵਜ਼ੀਰ ਖਾਨ: (ਗੁੱਸੇ ਨਾਲ) ਇਹ ਕਿਵੇਂ ਹੋ ਸਕਦਾ ਹੈ.....? ਠੰਡੇ ਬੁਰਜ ਲਾਗੇ ਤਾਂ ਮੁਗਲ ਸਿਪਾਹੀਆਂ ਦਾ ਸਖਤ ਪਹਿਰਾ ਰਹਿੰਦਾ ਹੈ... ਉਥੇ ਤਾਂ ਮੱਖੀ ਵੀ ਪਰ ਨਹੀਂ ਮਾਰ ਸਕਦੀ।

ਪੰਮਾ: ਜਨਾਬ, ਪਹਿਰੇਦਾਰਾਂ ਨੂੰ ਖਰੀਦਿਆਂ ਵੀ ਤਾਂ ਜਾ ਸਕਦੈ, ਧਨ... ਦੌਲਤ ਨੂੰ ਵੇਖਕੇ ਕਿਸੇ ਵਿਰਲੇ ਦਾ ਹੀ ਈਮਾਨ ਹੈ ਜੋ ਨਹੀਂ ਡੋਲਦਾ। ਸੁਣਿਆਂ ਏ... ਘਰੋਂ ਤੁਰਨ ਲੱਗਿਆਂ, ਮੋਤੀ ਰਾਮ ਦੀ ਪਤਨੀ (ਭੋਈ) ਨੇ ਆਪਣੇ ਗਹਿਣੇ ਦਿੱਤੇ ਸਨ। ਉਹ ਗਹਿਣੇ ਪਹਿਰੇਦਾਰਾਂ ਨੂੰ ਰਿਸ਼ਵਤ ਵਿੱਚ ਦੇ ਕੇ ਤਿੰਨ ਦਿਨ ਬਾਗੀਆਂ ਦੀ ਸੇਵਾ ਕਰਦਾ ਰਿਹਾ ਹੇ। ਜਨਾਬ... ਮੈਂ ਤਾਂ ਇਹ ਵੀ ਸੁਣਿਆ ਏ ਕਿ ਮਾਤਾ ਗੁਜਰੀ ਅਤੇ ਛੋਟੇ ਲਾਲਾਂ ਦੇ ਸਸਕਾਰ ਲਈ ਉਸਨੇ ਬਾਲਣ ਲਿਆਕੇ ਟੋਡਰ ਮੱਲ ਦਾ ਸਾਥ ਵੀ ਦਿੱਤਾ ਸੀ।

ਵਜ਼ੀਰ ਖਾਨ: ਸ਼ਾਇਦ: ਇਸ ਨਾਪਾਕ ਹਰਕਤ 'ਤੇ ਪਰਦਾ ਪਿਆ ਰਹਿੰਦਾ.. ਪਰ... ਪੰਮਿਆ, ਸ਼ਾਬਾਸ਼ ਤੇਰੇ ਓਏ ... ਇਹ ਰਾਜ਼ ਦੀ ਗੱਲ ਦੱਸ ਕੇ ਤੂੰ ਮੈਨੂੰ ਖੁਸ਼ ਕਰ ਦਿਤੈ... ਤੈਨੂੰ ਸਰਕਾਰੀ ਖਜ਼ਾਨੇ 'ਚੋਂ ਇਨਾਮ ਦੇ ਕੇ ਮਾਲਾ ਮਾਲ ਕਰ ਦਿੱਤਾ ਜਾਏਗਾ।

ਪੰਮਾ: (ਸ਼ਰਾਰਤੀ ਹਾਸਾ ਹੱਸਦਾ ਅਤੇ ਤਲੀਆਂ ਉੱਤੇ ਖੁਰਕਦਿਆਂ) ਜਨਾਬ, ਅਸੀਂ ਤਾਂ ਹੈ ਹੀ ਸਰਕਾਰ ਦੇ ਵਫ਼ਾਦਾਰ..... ਪਹਿਲਾਂ ਮੇਰੇ ਭਰਾ ਗੰਗੂ ਰਾਮ ਨੇ ਬਾਗੀ ਗੁਰੂ ਗੋਬਿੰਦ ਸਿੰਘ ਦੀ ਮਾਂ..... ਤੇ ਬੱਚੇ ਤੁਹਾਡੇ ਹਵਾਲੇ ਕਰਕੇ ਵਫਾਦਾਰੀ ਦਾ ਸਬੂਤ ਦਿੱਤਾ ਹੈ.... ਤੇ ਹੁਣ ਮੈਂ ਮੋਤੀ ਰਾਮ ਮਹਿਰੇ ਬਾਰੇ ਦੱਸਕੇ....।

ਵਜ਼ੀਰ ਖਾਨ: (ਗੁੱਸੇ ਨਾਲ ਕਚੀਚੀ ਲੈਂਦਿਆਂ) ਹੂੰ ..... (ਖੱਬੀ ਤਲੀ 'ਤੇ ਸੱਜੇ ਹੱਥ ਨਾਲ ਘਸੁੰਨ ਮਾਰਦਿਆਂ ਚੀਕਿਆ) ਸਿਪਾਹੀਓ.....

ਸਾਰੇ ਸਿਪਾਹੀ: (ਛੇਤੀ ਛੇਤੀ) ਜੀ ਜਨਾਬ, ਕੀ ਹੁਕਮ ਏ .....?

ਵਜ਼ੀਰ ਖਾਨ: ਜਾਓ.... ਤੇ ਛੇਤੀ ਛੇਤੀ ਮੋਤੀ ਰਾਮ ਦੀਆਂ ਮਸ਼ਕਾ ਬੰਨ੍ਹਕੇ ਮੇਰੇ ਸਾਹਮਣੇ ਪੇਸ਼ ਕਰੋ....।

(ਸਿਪਾਹੀ ਮੋਤੀ ਰਾਮ ਮਹਿਰੇ ਨੂੰ, ਵਜ਼ੀਰ ਖਾਨ ਦੇ ਦਰਬਾਰ ਵਿੱਚ ਪੇ ਕਰਦੇ ਹਨ)

ਵਜ਼ੀਰ ਖਾਨ: (ਮੋਤੀ ਰਾਮ ਵੱਲ ਲਾਲ ਅੱਖਾਂ ਕਰਕੇ ਵੇਖਦਿਆਂ ਹੋਇਆ) ਹੂੰ... ਨੌਕਰੀ ਮੁਗਲ ਸਰਕਾਰ ਦੀ.... ਤੇ ਸੇਵਾ ਬਾਗੀਆਂ ਦੀ (ਬੜੇ ਹੰਕਾਰ ਭਰੇ ਲਹਿਜੇ ਵਿੱਚ) ਓਏ ਤੈਨੂੰ ਮੁਗਲ ਸਰਕਾਰ ਦੇ ਹੁਕਮ ਬਾਰੇ ਪਤਾ ਸੀ... ਕਿ ਨਹੀਂ ...?

ਮੋਤੀ ਰਾਮ: ਕਿਹੜਾ ਹੁਕਮ? ਸੂਬੇਦਾਰ ਜੀ।

ਵਜ਼ੀਰ ਖਾਨ: ਓਏ, ਐਨਾ ਅਨਜਾਣ ਨਾ ਬਣ.... ਤੂੰ ਜ਼ਰੂਰ ਢੰਡੋਰਾ ਸੁਣਿਆ ਹੋਵੇਗਾ ਕਿ ਬਾਗੀ ਗੁਰੂ ਗੋਬਿੰਦ ਸਿੰਘ, ਉਸ ਦੇ ਪਰਿਵਾਰ ਤੇ ਹੋਰ ਸਿੱਖਾਂ ਨੂੰ ਪਨਾਹ ਦੇਣਾ, ਉਨ੍ਹਾਂ ਦੀ ਸੇਵਾ ਕਰਨੀ ਜ਼ੁਰਮ ਹੈ। ਜੋ ਇਹ ਜ਼ੁਰਮ ਕਰੇਗਾ, ਉਸਨੂੰ ਪਰਿਵਾਰ ਸਮੇਤ ਕੋਹਲੂ ਵਿੱਚ ਪੀੜ ਦਿਤਾ ਜਾਵੇਗਾ।

ਮੋਤੀ ਰਾਮ: ਸੂਬੇਦਾਰ ਜੀ.... ਜ਼ਰਾ ਹੋਸ਼ ਨਾਲ ਬੋਲੋ.... ਸਾਡਾ ਗੁਰੂ ਗੋਬਿੰਦ ਸਿੰਘ ਬਾਗੀ ਨਹੀਂ ਹੈ.. ਉਹ ਗਰੀਬਾਂ ਦਾ ਹਮਦਰਦ ਤੇ ਰਖਵਾਲਾ ਹੈ। ਉਹ ਤੁਹਾਡੇ ਵਰਗੇ ਜ਼ਾਲਮਾਂ ਨੂੰ ਸੋਧਣ ਤੇ ਸਿੱਧੇ ਰਾਹ ਪਾਉਣ ਵਾਲਾ ਹੈ।

ਵਜ਼ੀਰ ਖਾਨ: ਅੱਛਾ.... ਅੱਛਾ.... ਇਸ ਦਾ ਮਤਲਬ ਤੂੰ ਵੀ ਗੁਰੂ ਦਾ ਸਿੱਖ ਹੈ?

ਮੋਤੀ ਰਾਮ: ਹਾਂ.... ਹਾਂ.... ਮੈਂ ਸਿੱਖ ਹਾਂ... ਗੁਰੂ ਦੇ ਅਨਿੰਨ ਸਿੱਖ ਸਰਦਾਰ ਹਰਾ ਸਿੰਘ ਦਾ ਪੁੱਤਰ ਹਾਂ...।

ਵਜ਼ੀਰ ਖਾਨ: ਹਰਾ ਸਿੰਘ .... (ਹੈਰਾਨੀ ਨਾਲ) ਕੌਣ ਹਰਾ ਸਿੰਘ?

ਮੋਤੀ ਰਾਮ: ਤੁਹਾਨੂੰ ਯਾਦ ਹੀ ਹੋਵੇਗਾ... ਜਦੋਂ ਤੁਸਾਂ ਕੁਰਾਨ ਦੀ ਅਤੇ ਪਹਾੜੀ ਹਿੰਦੂ-ਰਾਜਿਆਂ ਨੇ ਗਊ ਦੀ ਕਸਮ ਚੁੱਕਕੇ, ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਲਈ ਕਿਹਾ ਸੀ ਤੇ ਇਹ ਵਾਅਦਾ ਕੀਤਾ ਸੀ ਕਿ ਉਨ੍ਹਾਂ ਦੇ ਜਾਨ-ਮਾਲ ਦਾ ਨੁਕਸਾਨ ਨਹੀਂ ਕੀਤਾ ਜਾਵੇਗਾ।

ਵਜ਼ੀਰ ਖਾਨ: (ਧਿਆਨ ਨਾਲ ਸੁਣਦਿਆਂ) ਹਾਂ... ਕਿਹਾ ਸੀ.... ਫਿਰ....?

ਮੋਤੀ ਰਾਮ: ਉਸ ਸਮੇਂ ਤੁਹਾਡੀ ਮਾੜੀ ਜਾਂ ਚੰਗੀ ਨੀਤ ਨੂੰ ਪਰਖਣ ਲਈ ਗੁਰੂ ਜੀ ਨੇ ਸ੍ਰੀ ਅਨੰਦਪੁਰ ਦੇ ਕਿਲ੍ਹੇ ਵਿਚੋਂ ਰੱਦੀ ਸਮਾਨ ਦੇ ਗੱਡੇ ਬਾਹਰ ਭੇਜੇ ਸਨ, ਉਨ੍ਹਾਂ ਦਾ ਜਥੇਦਾਰ ਮੇਰਾ ਪਿਤਾ ਹਰਾ ਸਿੰਘ ਜੀ।

ਵਜ਼ੀਰ ਖਾਨ: ਫਿਰ......?

ਮੋਤੀ ਰਾਮ: ਉਦੋਂ ਤੁਸਾਂ ਕੁਰਾਨ ਦੀ ਤੇ ਪਹਾੜੀ ਰਾਜਿਆਂ ਨੇ ਗਊ ਦੀਆਂ ਖਾਧੀਆਂ ਕਸਮਾਂ ਤੋੜ ਕੇ ਉਨ੍ਹਾਂ ਗੱਡਿਆਂ ਨੂੰ ਲੁੱਟਣ ਲਈ ਹਮਲਾ ਕਰ ਦਿੱਤਾ ਸੀ। ਉਸ ਸਮੇਂ ਮੇਰੇ ਪਿਤਾ ਜੀ ਨੇ ਉਨ੍ਹਾਂ ਗੱਡਿਆਂ ਨੂੰ ਗੁਰੂ ਦੀ ਅਮਾਨਤ ਜਾਣਕੇ ਰੱਖਿਆ ਕਰਨ ਹਿੱਤ, ਤੁਹਾਡੇ ਸੈਨਿਕਾਂ ਨਾਲ ਲੜਦਿਆਂ ਸ਼ਹੀਦੀ ਪਾਈ ਸੀ।

ਵਜ਼ੀਰ ਖਾਨ (ਕ੍ਰੋਧ ਵਿੱਚ) ਤੇਰੀਆਂ ਇਨ੍ਹਾਂ ਸੱਚੀਆਂ ਗੱਲਾਂ ਨੇ ਮੇਰੇ ਅੰਦਰ ਮੱਚ ਰਹੀ ਕ੍ਰੋਧ ਦੀ ਅੱਗ ਉੱਤੇ ਤੇਲ ਪਾਉਣ ਦਾ ਕੰਮ ਕੀਤਾ ਏ... ਓਏ ਬਾਗੀਆਂ... ਤੇਰੇ ਅੰਦਰੋਂ ਵੀ ਬਗਾਵਤ ਦੀ ਬੂ ਆਉਂਦੀ ਏ..... ਆਖਿਰ ਤੂੰ ਵੀ ਤਾਂ ਸਿੱਖ ਹੈ... ਤੇ ਦੂਜਾ ਸਾਡੇ ਹੁਕਮਾਂ ਦੀ ਉਲੰਘਣਾ ਕੀਤੀ ਏ... ਤੂੰ ਬਾਗੀਆਂ ਦੀ ਦੁੱਧ ਅਤੇ ਲੰਗਰ ਨਾਲ ਸੇ ਵਾ ਕੀਤੀ ਏ? ਇਸ ਜੁਰਮ ਦੀ ਸਜ਼ਾ ਤੈਨੂੰ ਮਿਲਣੀ ਹੀ ਮਿਲਣੀ ਹੈ।

ਮੋਤੀ ਰਾਮ: ਸਜ਼ਾ ਦੀ ਕਿਸ ਨੂੰ ਪਰਵਾਹ ਏ, ਸੂਬੇਦਾਰ ਜੀ.... ਗੁਰੂ ਜੀ ਦੇ ਪਰਿਵਾਰ ਦੀ ਸੇਵਾ ਕਰਨੀ ਮੇਰਾ ਪਰਮ ਧਰਮ ਹੈ। ਉਨ੍ਹਾਂ ਦੀ ਸੇਵਾ ਕਮਾਕੇ ਮੈਂ ਕੋਈ ਗਲਤੀ ਨਹੀਂ ਕੀਤੀ.... ਮੈਂ ਤਾਂ ਇਸ ਵਿੱਚ ਆਪਣੇ ਚੰਗੇ ਭਾਗ ਸਮਝਦਾ ਹਾਂ।

ਵਜ਼ੀਰ ਖਾਨ: (ਵਿਅੰਗ ਨਾਲ).... ਤੇ ਹੁਣ ਤੇਰੇ ਚੰਗੇ ਭਾਗਾਂ ਨੂੰ ਨਜ਼ਰ ਲੱਗ ਗਈ ਊ.... ਹੁਣ ਤਾਂ ਬੱਚਣ ਦਾ ਇਕੋ ਇਕ ਹੀ ਰਾਹ ਹੈ...... ਤੇ ਉਹ ਰਾਹ ਇਸਲਾਮ ਧਰਮ ਵੱਲ ਨੂੰ ਜਾਂਦਾ ਹੈ...।

ਮੋਤੀ ਰਾਮ: ਗੁਰੂ ਜੀ ਦੇ ਛੋਟੇ ਲਾਲਾਂ ਜੋ ਜੁਆਬ ਤੈਨੂੰ ਦਿੱਤਾ ਸੀ.. ਉਹੋ ਜੁਆਬ ਮੇਰਾ ਹੈ।

ਵਜ਼ੀਰ ਖਾਨ: ਐਵੇਂ ਬੁਝਾਰਤਾ ਨਾ ਪਾਈ ਜਾ... ਸਾਫ਼ ਸਾਫ਼ ਦੱਸ.... ਇਸਲਾਮ ਧਰਮ ਧਾਰ ਕੇ ਜਾਨ ਬਚਾਉਣੀ ਏ... ਜਾਂ ਅੜੀ ਕਰਕੇ ਜਾਨ ਤੋਂ ਹੱਥ ਧੋਣੇ ਨੇ....।

ਮੋਤੀ ਰਾਮ: (ਦਲੇਰੀ ਨਾਲ) ਸੂਬੇਦਾਰ ਜੀ, .... ਛੋਟੇ ਸਾਹਿਬਜ਼ਾਦਿਆਂ ਨੇ ਤੁਹਾਨੂੰ ਪੁੱਛਿਆ ਸੀ ਕਿ, "ਕੀ ਮੋਮਨ ਬਣਕੇ ਮੌਤ ਨਹੀਂ ਆਉਂਦੀ।" ਇਹੋ ਮੈਂ ਕਹਿੰਦਾ ਹਾਂ ਜੇ ਮੋਮਨ ਬਣ ਕੇ ਵੀ ਆਖਰ ਨੂੰ ਮਰਨਾ ਹੀ ਹੈ... ਤਾਂ ਫਿਰ ਸਿੱਖੀ ਵਿੱਚ ਰਹਿ ਕੇ ਹੀ ਕਿਉਂ ਨਾ ਮਰਿਆ ਜਾਵੇ।

ਵਜ਼ੀਰ ਖਾਨ: ਅੱਛਾ, ਤੈਨੂੰ ਹੁਣ ਹੀ ਮੈਂ ਸਿੱਖੀ ਦਾ ਮਜ਼ਾ ਚਖਾਉਂਦਾ ਹਾਂ। (ਉੱਚੀ ਸਾਰੀ ਚੀਕਦਿਆਂ ਸਿਪਾਹੀਓ....)।

ਸਾਰੇ ਸਿਪਾਹੀ: ਹੁਕਮ....? ਜਨਾਬ।

ਵਜ਼ੀਰ ਖਾਨ: (ਗੁੱਸੇ ਨਾਲ ਕੰਬਦਿਆਂ) ਜਾਓ... ਹੁਣੇ ਜਾਓ.... ਤੇ ਇਸ ਗੁਸਤਾਖ (ਮੋਤੀ ਰਾਮ) ਦਾ ਸਾਰਾ ਪਰਿਵਾਰ ਤੇ ਲੀਆਂ ਵਾਲੇ ਮੁਹੱਲੇ ਲਿਆ ਕੇ ਮੇਰੇ ਸਾਹਮਣੇ ਪੇਸ਼ ਕਰੋ।

ਸਾਰੇ ਸਿਪਾਹੀ: ਜੋ ਹੁਕਮ ਜਨਾਬ ਦਾ... (ਕਹਿਕੇ ਚਲੇ ਗਏ )

ਵਜ਼ੀਰ ਖਾਨ: (ਦੂਜੇ ਅਹਿਲਕਾਰਾਂ ਨੂੰ ਸੰਬੋਧਨ ਕਰਦਿਆਂ).... ਤੇ ਤੁਸੀਂ ਸਾਰੀ ਸਰਹਿੰਦ ਵਿੱਚ ਢੰਡੋਰਾ ਪਿਟਵਾਓ ਕਿ ਅੱਜ ਹੀ ਤੇਲੀਆਂ ਦੇ ਮੁਹੱਲੇ ਇਕੱਠੇ ਹੋਣ... ਤਾਂ ਕਿ ਉਹ ਵੇਖ ਸਕਣ.. ਬਾਗੀਆਂ ਦਾ ਹਸ਼ਰ ਮੁਗਲ ਸਰਕਾਰ ਕੀ ਕਰਦੀ ਹੈ।

ਅਹਿਲਕਾਰ: ਸੂਬੇਦਾਰ ਜੀ, ਤੁਹਾਡੇ ਹੁਕਮ ਅਨੁਸਾਰ ਢੰਡੋਰਾ ਹੁਣੇ ਹੀ ਪਿਟਵਾ ਦੇਂਦੇ ਹਾਂ।

(ਮੋਤੀ ਰਾਮ ਮਹਿਰੇ ਦੀ 70 ਸਾਲ ਦੀ ਮਾਂ, 7 ਸਾਲ ਦਾ ਪੁੱਤਰ ਨਰਾਇਣ ਅਤੇ ਪਤਨੀ ਭੋਈ ਨੂੰ ਤੇਲੀਆਂ ਦੇ ਮੁਹੱਲੇ ਵਜ਼ੀਰ ਖਾਂ ਦੇ ਸਾਹਮਣੇ ਪੇਸ਼ ਕੀਤਾ, ਲੋਕਾਂ ਦੀ ਭੀੜ ਜਮ੍ਹਾ ਹੈ) ਤੇ....

ਵਜ਼ੀਰ ਖਾਂ: (ਜਲਾਦਾ ਨੂੰ ਹੁਕਮ ਕਰਦਾ ਹੈ) ਕੋਰੜੇ ਮਾਰ-ਮਾਰ ਕੇ ਇਨ੍ਹਾਂ ਬਾਗੀਆਂ ਦੀਆਂ ਖੱਲਾਂ ਉਧੇੜ ਦਿਓ।

(ਜਲਾਦਾਂ ਨੇ ਕੋਰੜੇ ਮਾਰ-ਮਾਰ ਕੇ ਚਹੁੰ ਜਣਿਆਂ ਨੂੰ ਅੱਧ ਮੋਏ ਕਰ ਦਿੱਤਾ) ਤੇ....

ਸਾਰੇ ਲੋਕ: (ਘੁਸਰ ਮੁਸਰ ਕਰਦਿਆਂ) ਹੈ.... ਐਨਾ ਜੁਲਮ... ਹਨੇਰ ਸਾਂਈ ਦਾ....।

ਵਜ਼ੀਰ ਖਾਨ: (ਵਿਅੰਗ ਨਾਲ) ਕਿਉਂ ਮੋਤੀ ਰਾਮਾ, ...ਆਇਆ ਸਿੱਖ ਦਾ ਸਵਾਦ। (ਫਿਰ ਉਸਦੀ ਮਾਂ ਨੂੰ ਸੰਬੋਧਨ ਕਰਦਾ ਹੈ) ਤੂੰ ਪਰਿਵਾਰ ਵਿਚੋਂ ਸਭ ਤੋਂ ਵੱਡੀ ਏ ... ਸਮਝਾ ਇਸ ਨੂੰ ਅੜੀ ਕਰਕੇ ਸਾਰੇ ਪਰਿਵਾਰ ਦਾ ਘਾਣ ਨਾ ਕਰਾਵੇ....।

ਮਾਤ ਲੱਧੋ: ਮੈਂ ਸਮਝਾ ਦਿੱਤਾ ਏ ਆਪਣੇ ਪੁੱਤ ਨੂੰ.... ਗੁਰੂ ਦੀ ਸੇਵਾ ਹੀ ਉੱਤਮ ਹੈ... ਮੈਂ ਸਮਝਾ ਦਿੱਤਾ ਹੈ ਕਿ ਸਿੱਖੀ ਵਲੋਂ ਮੂੰਹ ਨਹੀਂ ਮੋੜਨਾ, ਭਾਵੇਂ ਜਾਨ ਜਾਂਦੀ ਹੈ ਤਾਂ ਜਾਵੇ... ਹੋਰ ਇਸ ਤੋਂ ਵੱਧ ਮੈਂ ਕੀ ਸਮਝਾਵਾਂ?....ਤੂੰ

ਸਮਝ ਕਿ ਪਰਜਾ 'ਤੇ ਜ਼ੁਲਮ ਕਰਨ ਵਾਲਿਆਂ ਨੂੰ ਪਰਮਾਤਮਾ ਮਾਫ ਨਹੀਂ ਕਰਦਾ।

ਵਜ਼ੀਰ ਖਾਨ: (ਅਹੰਕਾਰ ਵਿੱਚ ਹੱਸਦਿਆਂ) ਹਾ..... ਹਾ....ਹਾ... ਕਾਫਰਾਂ ਨੂੰ ਸਜ਼ਾ ਦੇਣ ਵਾਲੇ ਨੂੰ ਅੱਲ੍ਹਾ ਬਹਿਸ਼ਤ 'ਚ ਥਾਂ ਦਿੰਦਾ ਹੈ.... ਤੇ ਤੁਸੀਂ ਕਾਫ਼ਰ ਹੋ.... ਕਾਫ਼ਰ... ਤੁਹਾਨੂੰ ਖਤਮ ਕਰਕੇ.... ਮੈਂ ਇਸਲਾਮ ਧਰਮ ਦੀ ਸੇਵਾ ਹੀ ਕਰ ਰਿਹਾ ਹਾਂ।

ਮਾਤਾ ਲੱਧੋ: ਬਜ਼ੁਰਗਾਂ, ਬੱਚਿਆਂ ਅਤੇ ਔਰਤਾਂ ਉੱਤੇ ਜ਼ੁਲਮ ਕਰਨ ਤੋਂ ਇਸਲਾਮ ਧਰਮ ਵਰਜਦਾ ਹੈ,' ਤੂੰ ਸੱਚਾ ਮੁਸਲਮਾਨ ਹੈ ਹੀ ਨਹੀਂ ਸਕਦਾ, ਕਿਉਂਕਿ ਤੂੰ ਆਪਣੇ ਧਰਮ ਦੀ ਵਿਚਾਰਧਾਰਾ ਨੂੰ ਸਮਝਿਆ ਹੀਂ ਨਹੀਂ।

ਵਜ਼ੀਰ ਖਾਨ: ਤੂੰ ਸਮਝਾਏਂਗੀ ਮੈਨੂੰ .... ਮੇਰੇ ਧਰਮ ਦੀ ਵਿਚਾਰਧਾਰਾ.... (ਫਿਰ ਹੁਕਮ ਕਰਦਾ ਹੈ) ਜਲਾਦੋ, ਫੜੋ ਇਸਦਾ ਪੋਤਰਾ ਤੇ ਪੀੜ ਦਿਓ ਕੋਹਲੂ ਵਿੱਚ, ਵੇਖਾਂ ਕਿਵੇ ' ਇਹ ਬੁੱਢੀ ਮਾਈ ਪੋਤਰੇ ਦੀ ਮੌਤ ਦਾ ਦੁੱਖ ਸਹਾਰਦੀ ਏ...।

ਮਾਤਾ ਲੱਧੋ: ਸੂਬੇਦਾਰਾਂ, ਜੇ ਮਾਤਾ ਗੁਜਰੀ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਦੁੱਖ ਸਹਾਰ ਸਕਦੀ ਐਂ...... ਕੀ ਮੈਂ ਇਕ ਪੋਤਰੇ ਨੂੰ ਸਿੱਖੀ ਤੋਂ ਕੁਰਬਾਨ ਨਹੀਂ ਕਰ ਸਕਦੀ? ਮੇਰੇ ਸਬਰ ਦਾ ਨਜ਼ਾਰਾ ਤੂੰ ਅੱਖੀਂ ਵੇ ਖ....।

ਵਜ਼ੀਰ ਖਾਨ: (ਫਿਰ ਜਲਾਦਾਂ ਨੂੰ ਆਖਦਾ ਏ) ਓਏ ਦੇਰ ਕਾਹਦੀ ਲਾਉਂਦੇ ਹੋ... ਖੋਹ ਲਓ ਇਹਦੀ ਨੂੰਹ ਕੋਲੋਂ ਇਹਦਾ ਪੋਤਰਾ....।

(ਜਲਾਦ ਮੋਤੀ ਰਾਮ ਦੀ ਪਤਨੀ ਭੋਈ ਕੋਲੋਂ ਉਸਦੇ ਪੁੱਤਰ ਨਰਾਇਣ ਨੂੰ ਖੋਹਦੇ ਹਨ, ਪਰ ਉਹ ਚੀਕਦਾ ਹੋਇਆ ਮਾਂ ਦੇ ਗੱਲ ਨੂੰ ਚਿੰਬੜਦਾ ਹੈ ਤੇ....)

ਭੋਈ: ਸੂਬੇਦਾਰ ਜੀ, ਮੇਰੇ ਬੱਚੇ ਦੀ ਜਾਨ ਬਖਸ਼ ਦਿਓ... ਸਾਨੂੰ ਭਾਵੇਂ ਅੱਗ ਦੀ ਭੱਠੀ ਵਿੱਚ ਝੋਕ ਦਿਓ।

ਮੋਤੀ ਰਾਮ: (ਆਪਣੀ ਪਤਨੀ ਭੋਈ ਨੂੰ ਕਹਿੰਦਾ ਹੈ) ਤੂੰ ਇੱਕ ਸਿੱਖ ਦੀ ਪਤਨੀ ਏ। ਦਿਲ ਨਾ ਛੱਡ, ਨਿਕਲ ਪੁੱਤ ਦੇ ਮੋਹ 'ਚੋਂ ਬਾਹਰ... ਤੇ ਇਸਨੂੰ ਸਿੱਖੀ ਤੋਂ ਕੁਰਬਾਨ ਕਰ ਦੇ, ਇਨ੍ਹਾਂ ਜਾਲਮਾਂ ਅੱਗੇ ਤਰਲੇ ਪਾਉਣ ਦੀ ਕੋਈ ਲੋੜ ਨਹੀਂ....।

ਵਜ਼ੀਰ ਖਾਨ: ਮੋਤੀ ਰਾਮ... ਹਾਲੇ ਵੀ ਵੇਲਾ ਈ... ਸਮਝ ਜਾ, ਈਨ ਮੰਨ ਲੈ, ਭੰਗ ਦੇ ਭਾੜੇ ਆਪਣੀ ਤੇ ਪਰਿਵਾਰ ਦੀਆਂ ਜਾਨਾਂ ਨਾ ਗਵਾ।

ਮੋਤੀ ਰਾਮ: ਇਹ ਜਿੰਦ-ਜਾਨਾਂ ਗੁਰੂ ਜੀ ਦੀ ਅਮਾਨਤ ਹਨ, ਸਾਡੀਆਂ ਨਹੀਂ.... ਇਹ ਹੁਣ ਗੁਰੂ ਦੇ ਲੇਖੇ ਹੀ ਲੱਗਣਗੀਆਂ...।

ਵਜ਼ੀਰ ਖਾਨ: ਜਲਾਦੋ... ਇਹਦੀਆਂ ਅੱਖਾਂ ਸਾਹਮਣੇ ਪਹਿਲਾਂ ਇਹਦਾ ਪੁੱਤ, ਫਿਰ ਮਾਂ ਤੇ ਇਹਦੀ ਪਤਨੀ ਨੂੰ ਕੋਹਲੂ ਵਿੱਚ ਗੰਨੇ ਵਾਂਗ ਪੀੜ ਦਿਓ....।

ਜਲਾਦ: ਜੋ ਹੁਕਮ............।

(ਇਹ ਖੂਨੀ ਕਾਰਾ ਸ਼ੁਰੂ ਹੋਇਆ ਤੇ.........)

ਮੋਤੀ ਰਾਮ: (ਅਰਦਾਸ ਕਰਦਾ ਹੈ) ਤੇ ਸੱਚੇ ਪਾਤਸ਼ਾਹ, ਮੈਨੂੰ ਭਾਣਾ ਮੰਨਣ ਦਾ ਬਲ ਬਖਸ਼... ਸਤਿਨਾਮ ਵਾਹਿਗੁਰੂ... ਸਤਿਨਾਮ ਵਾਹਿਗੁਰੂ.... ਸਤਿਨਾਮ ਵਾਹਿਗੁਰੂ.....

(ਮੋਤੀ ਰਾਮ ਦੇ ਪਰਿਵਾਰ ਨੂੰ ਕੋਹਲੂ ਵਿੱਚ ਪੀੜਨ ਦੋ ਬਾਦ)

ਵਜ਼ੀਰ ਖਾਨ: ਕਿਉਂ ਮੋਤੀ ਰਾਮਾ.... ਹਾਲੇ ਵੀ ਸਿੱਖੀ ਨਾਲ ਪਿਆਰ ਹੈ ਜਾਂ ਇਸਲਾਮ ਧਰਮ ਵਿੱਚ ਆਉਣ ਲਈ ਮਨ ਬਣ ਗਿਆ? ਮਾਂ, ਪੁੱਤ ਤੇ ਘਰਵਾਲੀ ਤਾਂ ਗਏ.... ਹੁਣ ਖੁਦ ਨੂੰ ਬਚਾ ਲੈ....।

ਮੋਤੀ ਰਾਮ: ਸੂਬੇਦਾਰਾ, ਤੁਹਾਡੇ ਵਰਗੀਆਂ ਜ਼ਾਲਮ ਸਰਕਾਰਾਂ.... ਜਿੰਨਾ ਮਰਜ਼ੀ ਸਿੱਖਾਂ 'ਤੇ ਜ਼ੁਲਮ ਕਰਦੀਆਂ ਰਹਿਣ। ਸਿੱਖ.... ਸਿੱਖੀ ਵਲੋਂ ਮੂੰਹ ਨਹੀਂ ਫੇਰ ਸਕਦੇ ... ਮੈਂ ਸਿੱਖ ਹਾਂ, ਸਿੱਖੀ ਵਿੱਚ ਜੀਵਾਂਗਾ.... ਸਿੱਖੀ ਖਾਤਰ ਮਰਾਂਗਾ..... ਜੋ ਤੇਰੀ ਮਰਜ਼ੀ ਏ ਕਰ ਲੈ।

ਵਜ਼ੀਰ ਖਾਨ: (ਹਾਰ ਮਹਿਸੂਸ ਕਰਦਿਆਂ ਹੱਥ ਮਲਦਾ ਕਹਿਣ ਲਗਾ) ਜਲਾਦੋ.... ਪੀੜ ਦਿਓ ਇਸ ਨੂੰ ਵੀ ਕੋਹਲੂ ਵਿੱਚ....।

ਜਲਾਦਾਂ ਨੇ ਮੋਤੀ ਰਾਮ ਨੂੰ ਵੀ ਕੋਹਲੂ ਵਿੱਚ ਪੀੜ੍ਹ ਦਿੱਤਾ। ਲਹੂ ਨਾਲ ਭਿੱਜਿਆ ਕੋਹਲੂ ਵੇਖਕੇ, ਘਰਾਂ ਨੂੰ ਮੁੜਦੇ ਲੋਕ ਕਹਿ ਰਹੇ ਸਨ ਕਿ, "ਧੰਨ ਹੈ ਮੋਤੀ ਰਾਮ ਤੇ ਉਸ ਦਾ ਪਰਿਵਾਰ ਜੋ ਸਿੱਖੀ ਖਾਤਰ ਆਪਣੀਆਂ ਜਾਨਾਂ ਵਾਰ ਗਏ। ਉਨ੍ਹਾਂ ਸਾਰਿਆਂ ਦੇ ਮਨਾਂ ਵਿਚੋਂ ਹੂਕ ਨਿਕਲ ਰਹੀ ਸੀ:

*"ਡੁੱਲ੍ਹਿਆ ਖੂਨ ਸ਼ਹੀਦਾਂ ਦਾ ਹੁਣ ਰੰਗ ਲਿਆਵੇਗਾ।*
*ਜ਼ਾਲਮ ਰਾਜ ਦਾ ਬੂਟਾ ਜੜ੍ਹ ਤੋਂ ਪੁੱਟਿਆ ਜਾਵੇਗਾ।"*

—0—

# ਗੁਰਮਤਿ ਅਨੁਸਾਰ ਰੱਬ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਭਾਈ ਵੀਰ ਸਿੰਘ ਜੀ ਦੀ ਇੱਕ ਕਵਿਤਾ ਹੈ 'ਵਲਵਲਾ'

*ਜਿਹਨਾਂ ਉਚਾਈਆਂ ਉਤੋਂ 'ਬੁੱਧੀ' ਖੰਭ ਸਾੜ ਵੱਠੀ*
*ਮਲੋ ਮਲੀ ਉੱਥੇ ਦਿੱਲ ਮਾਰਦਾ ਉਡਾਰੀਆਂ ।*
*ਪਿਆਲੇ ਅਣਡਿੱਠੇ ਨਾਲ਼ ਬੁੱਲ ਲੱਗ ਜਾਣ ਉੱਥੇ*
*ਰੰਸ ਤੇ ਸਰੂਰ ਚੜ੍ਹੇ ਝੂੰਮਾਂ ਆਉਣ ਪਿਆਰੀਆਂ ।*
*ਗਿਆਨੀ ਸਾਨੂੰ ਹੋੜਦਾ ਤੇ ਵਹਿਮੀ ਢੋਲਾ ਆਖਦਾ ਏ*
*ਮਾਰੇ ਗਏ ਜਿਹਨਾਂ ਲਾਈਆਂ ਬੁੱਧੋਂ ਪਾਰ ਤਾਰੀਆਂ ॥*
*ਬੈਠ ਵੇ ਗਿਆਨੀ ! ਬੁੱਧੀ ਮੰਡਲੇ ਦੀ ਕੈਦ ਵਿੱਚ*
*ਵਲਵਲੇ ਦੇ ਦੇਸ ਸਾਡੀਆਂ ਲੱਗ ਗਈਆਂ ਯਾਰੀਆਂ ।*

ਪ੍ਰੋ: ਮੋਹਨ ਸਿੰਘ ਆਪਣੀ ਕਵਿਤਾ ਵਿੱਚ ਰੱਬ ਨੂੰ ਇੱਕ ਗੁੰਝਲਦਾਰ ਬੁਝਾਰਤ ਦਸਦਾ ਹੈ । ਆਪ ਨੇ ਲਿਖਿਆ :-

*ਰੱਬ ਹੈ ਇੱਕ ਗੋਰਖ ਧੰਦਾ*
*ਖੋਹਲਣ ਲੱਗਿਆਂ ਪੇਚ ਏਸ ਦੇ*
*ਕਾਫਰ ਹੋ ਜਾਏ ਬੰਦਾ ।*
*ਕਾਫਰ ਹੋਣੋਂ ਡਰ ਕੇ ਜੀਵੇਂ ਖੋਜੋਂ ਮੂਲ਼ ਨਾ ਖੁੰਝੀਂ*
*ਲਾਈ ਲੱਗ ਮੋਮਨ ਦੇ ਨਾਲੋਂ ਖੋਜੀ ਕਾਫਰ ਚੰਗਾ ।*

ਰੇਡੀਓ ਵਿਰਸਾ ਨਿਊਜੀਲੈਂਡ ਤੇ ਚਲ ਰਹੀ ਵੀਚਾਰ ਚਰਚਾ ਦਾ ਇੱਕ ਕਲਿੱਪ ਸੁਣਿਆ । ਕਹਿੰਦੇ ਅਸੀਂ ਇਥੇ ਪਹਿਲਾਂ ਪਹਿਲਾਂ ਕਲਾਸਾਂ ਲਾਈਆਂ ਤਾਂ ਅਸੀਂ ਪੰਦਰਾਂ ਦਿਨ ਰੱਬ ਬਾਰੇ ਹੀ ਵਿਚਾਰਾਂ ਕਰਦੇ ਰਹੇ। ਅਸੀਂ ਇਸ ਸਿੱਟੇ ਤੇ ਪਹੁੰਚੇ ' ਕੁਦਰਤ ਹੀ ਰੱਬ ਹੈ ।

ਫੇਸ ਬੁੱਕ ਤੇ ਇੱਕ ਕਵੀ ਲਿਖਦਾ ਹੈ । ' ਕੁਦਰਤ ਸੱਚ ਹੈ । ਰੱਬ ਇੱਕ ਗੱਪ ਹੈ । ਇੱਕ ਹੋਰ ਪੜ੍ਹਾਈ ਦੀਆਂ ਕਈ ਡਿਗਰੀਆਂ ਵਾਲਾ ਰਿਟਾਇਰਡ ਸਰਕਾਰੀ ਐਕਸਾਈਜ਼ ਆਫੀਸਰ ਸਰਦਾਰ ਬਲਕੌਰ ਸਿੰਘ ਜੀ ਦੀ ਰੇਡੀਓ ਇੰਟਰਵਿਊ ਸੁਣੀ। ਉਹ ਕਹਿੰਦਾ ਹੈ : Concept of God is greatest fraud ' ਅੱਗੇ ਉਹ ਇਹ ਭੀ ਕਹਿੰਦਾ ਹੈ ਮੈ ਗੁਰੂ ਨਾਨਕ ਦਾ ਸਿੱਖ ਹਾਂ ਪਰ ਗੁਰੂ ਨਾਨਕ ਦੀਆਂ ਸਾਰੀਆਂ ਗੱਲਾਂ ਨਾਲ ਸਹਿਮਤ ਨਹੀ ਹਾਂ । ਇੱਕ ਪਰਮਾਣੂ ਵਿਗਿਆਨੀ ਹਾਪਕਿਨੰਜ ਨੇ ਪਰਮਾਣੂਆਂ ਨੂੰ ਤੋੜ ਤੋੜ ਕੇ ਪਾਇਆ ਕਿ ਪਰਮਾਣੂ ਦਾ ਕੋਈ ਅੰਤ ਨਹੀਂ । ਹਾਰ ਕੇ ਉਸਨੇ ਪਰਮਾਣੂ ਦੇ ਅੰਤਮ ਹਿੱਸੇ ਨੂੰ ਗਾਡ ਪਾਰਟੀਕਲ ਕਹਿ ਕੇ ਖਹਿੜਾ ਛੁਡਾਇਆ ।

ਇਸ ਲਈ ਮੈਨੂੰ ਤਾਂ ਗੁਰੂ ਗ੍ਰੰਥ ਸਾਹਿਬ ਜੀ ਵਾਲੇ ਬੇਅੰਤ ਅਵਿਨਾਸੀ ਰੱਬ ਤੇ ਪੂਰਨ ਭਰੋਸਾ ਹੈ । ਆਓ ਜਰਾ ਗੁਰੂ ਗ੍ਰੰਥ ਸਾਹਿਬ ਜੀ ਵਾਲੇ ਬੇਅੰਤ ਰੱਬ ਬਾਰੇ ਗੱਲ ਕਰੀਏ । ਭਗਤ ਪੀਪਾ ਜੀ ਦਾ ਫੁਰਮਾਨ ਹੈ :- **ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ 695 ॥**

ਗੁਰੂ ਨਾਨਕ ਸਾਹਿਬ ਜੀ ਦਾ ਫੁਰਮਾਨ ਹੈ :- **ਜੋ ਬ੍ਰਹਿਮੰਡ ਖੰਡ ਸੋ ਜਾਣਹੁ ॥ 1041 ॥** ਜਿਹਨਾਂ ਤੱਤਾਂ ਆਦਿ ਨਾਲ ਬ੍ਰਹਿਮੰਡ ਬਣਿਆ ਹੈ ਉਹੀ ਤੱਤ ਸਾਡੇ ਪਿੰਡੇ ਜਾਂ ਸਰੀਰ ਵਿੱਚ ਭੀ ਹਨ । ਗੱਲ ਪਿੰਡੇ ਤੋਂ ਸ਼ੁਰੂ ਕਰੀਏ । ਜਦੋਂ ਮਨੁੱਖ ਮਰ ਜਾਂਦਾ ਹੈ । ਉਹਦੀ ਮ੍ਰਿਤਕ ਦੇਹ ਸਾਡੇ ਸਾਰਿਆਂ ਦੇ ਸਾਹਮਣੇ ਪਈ ਹੁੰਦੀ ਹੈ । ਇੱਕ ਅਨਪੜ੍ਹ ਮਨੁੱਖ ਉਹਦੀ ਨਬਜ਼ ਟੋਹ ਕੇ ਕਹਿੰਦਾ ਹੈ ' ਇਹ ਹੈ ਨਹੀ ' । ਆਲ਼ੇ ਦੁਆਲ਼ੇ ਵਾਲੇ ਉਹਦੀ ਇਹ ਗੱਲ ਤੇ ਸਹਿਮਤ ਹੁੰਦੇ ਹਨ ਕਿ ਇਹ ਮਨੁੱਖ ਹੈ ਨਹੀਂ ! ਗਿਆ !! ਕੀ ਗਿਆ ? ਉਹਦਾ ਸਭ ਕੁੱਝ ਤਾਂ ਸਾਹਮਣੇ ਪਿਆ ਹੁੰਦਾ ਹੈ । ਸਾਰੇ ਦੇ ਖਣ ਵਾਲੇ ਝੂਠ ਤਾਂ ਨਹੀਂ ਬੋਲਦੇ ਹੁੰਦੇ । ਸੱਚਮੁੱਚ ਉਹਦੇ ਵਿੱਚੋਂ ਜਰੂਰੀ ਤੱਤ ਪ੍ਰਾਣ ਜਾਂ ਆਤਮਾ ਨਿਕਲ ਗਈ ਹੁੰਦੀ

ਹੈ । ਜਿਸ ਸਦਕਾ ਉਸਦਾ ਸਰੀਰ ਚਲਦਾ ਸੀ । ਇਹੀ ਵਸਤੂ ਸਰੀਰ ਦੀ ਮਾਲਕ ਸੀ ਜੋ ਕਿ ਅਵਿਨਾਸੀ ਹੈ । ਉਹ ਨਿਕਲ ਗਈ । ਵਿਨਾਸ਼ ਹੋਣ ਵਾਲੇ ਸਰੀਰ ਨੂੰ ਛੱਡ ਗਈ । ਏਵੇਂ ਹੀ ਬ੍ਰਹਿਮੰਡ ਹੈ ਜਾਂ ਕੁਦਰਤ ਹੈ

ਜੋ ਸ਼ਕਤੀ ਕੁਦਰਤ ਨੂੰ ਚਲਾਣੇ ਵਾਲੀ ਹੈ ਉਹੀ ਰੱਬ ਹੈ ਜੋ ਕਿ ਅਵਿਨਾਸੀ ਹੈ । ਬ੍ਰਹਿਮੰਡ ਜਾਂ ਕੁਦਰਤ ਕਾਲ ਦੇ ਅਧੀਨ ਹੈ।

ਇਸਨੇ ਇੱਕ ਦਿਨ ਖਤਮ ਹੋ ਜਾਣਾ ਹੈ । ਰੱਬ ਅਕਾਲ ਹੈ । ਏਸੇ ਤਰਾਂ ਦੇ ਰੱਬ ਦੀਆਂ ਵਿਸ਼ੇਸ਼ਤਾਈਆਂ ਗੁਰੂ ਨਾਨਕ ਸਾਹਿਬ ਜੀ ਨੇ ਦੱਸੀਆਂ ਹਨ ਜੋ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਰੂ ਵਿੱਚ ਹੀ ਲਿਖੀਆਂ ਹਨ । ਜਿਵੇਂ ਕਿ ਰੱਬ ਇੱਕ ਹੈ । ਉਹਦਾ ਨਾਮ ਸੱਚ ਹੈ । ਉਹ ਬ੍ਰਹਿਮੰਡ ਨੂੰ ਬਣਾਉਣ ਵਾਲਾ ਹੈ । ਉਹ ਕਿਸੇ ਤੋਂ ਡਰਦਾ ਨਹੀਂ । ਉਹ ਕਿਸੇ ਨੂੰ ਡਰਾਉਂਦਾ ਨਹੀਂ । ਉਹਦੀ ਕੋਈ ਮੂਰਤ ਨਹੀਂ ਉਹ ਅਕਾਲ ਹੈ । ਉਹ ਕਿਸੇ ਮਾਂ ਦੇ ਪੇਟੋਂ ਪੈਦਾ ਨਹੀ ਹੋਇਆ । ਉਹ ਆਪਣੇ ਆਪ ਤੋਂ ਪੈਦਾ ਹੋਇਆ ਹੈ । ਸੱਚੇ ਗੁਰੂ ਜੀ ਦੀ ਕ੍ਰਿਪਾ ਨਾਲ ਉਸਨੂੰ ਜਾਣਿਆ ਜਾ ਸਕਦਾ ਹੈ ।

ਅੱਗੇ ਆਪ ਜੀ ਹੋਰ ਫੁਰਮਾ ਰਹੇ ਹਨ । ਰੱਬ ਪਹਿਲਾਂ ਭੀ ਸੱਚ ਸੀ। ਉਸਤੋਂ ਪਹਿਲਾਂ ਭੀ ਸੱਚ ਸੀ । ਹੁਣ ਭੀ ਸੱਚ ਹੈ । ਅਗੋਂ ਭੀ ਸੱਚ ਹੋਏਗਾ । ਉਹ ਬੇਅੰਤ ਹੈ । ਉਹਦਾ ਅੰਤ ਪਾਉਣ ਵਾਸਤੇ ਅਮੋਲਕ ਮਨੁੱਖਾ ਜੀਵਨ ਨੂੰ ਬਰਬਾਦ ਨਹੀਂ ਕਰਨਾ । ਉਹਦੇ ਵਰਗਾ ਬਣਨਾ ਹੈ । ਇਸੇ ਲਈ ਗੁਰੂ ਨਾਨਕ ਸਾਹਿਬ ਜੀ ਨੇ ਫਰਮਾਇਆ :-

ਅੰਤ ਕਾਰਣ ਕੇਤੇ ਬਿਲਲਾਹਿ ਤਾਕੇ ਅੰਤ ਨ ਪਾਏ ਜਾਹਿ ॥ ਇਹੁ ਅੰਤ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥ ਜਪੁਜੀ ਸਾਹਿਬ ॥

ਜਿਵੇਂ ਪ੍ਰਾਣਾਂ ਵਾਲੇ ਨੂੰ ਪ੍ਰਾਣੀ ਕਿਹਾ ਜਾਂਦਾ ਹੈ । ਪ੍ਰਾਣਾਂ ਤੋਂ ਅੱਗੇ ਹੈ ਮਨ ! ਮਨ ਵਾਲੇ ਮਨੁੱਖ ਹੁੰਦੇ ਹਨ । ਮਨ ਵਿੱਚ ਹੀ ਰੱਬ ਹੁੰਦਾ ਹੈ । ਮਨ ਨੇ ਉਸ ਰੱਬ ਨਾਲ ਮਿਲ ਕੇ ਰੱਬ ਵਰਗਾ ਉਵੇਂ ਬਣਨਾ ਹੈ ਇੱਕਮੁੱਠ ਹੋਣਾ ਹੈ ਜਿਵੇਂ ਪਾਣੀ ਚ ਪਾਣੀ ਮਿਲ ਕੇ ਪਾਣੀ ਬਣਦਾ ਹੈ । ਇਸੇ ਲਈ ਫੁਰਮਾਇਆ :- ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਣੀ ਸੰਗ ਪਾਣੀ । ਇਹ ਅਵਸਥਾ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨ ਆਤਮ ਸਮਰਪਣ ਨਾਲ ਹੀ ਪ੍ਰਾਪਤ ਹੁੰਦੀ ਹੈ । ਸੇਵਾ ਮਨੁੱਖ ਦੀਆਂ ਸਾਰੀਆਂ ਵਿਦਿਆਵਾਂ ਦਾ ਅੰਤਮ ਨਿਸ਼ਾਨਾ ਹੈ । ਵਿੱਚ ਦੁਨੀਆਂ ਸੇਵ ਕਮਾਈਐ ਤਾ ਦਰਗਹਿ ਬੈਸਣ ਪਾਈਐ ॥ ਇਸ ਤਰਾਂ ਦੇ ਸੱਚੇ ਸੇਵਕਾਂ ਦੇ ਇਕੱਠ ਨੂੰ ਸਤਿਸੰਗਤ ਕਿਹਾ ਜਾਂਦਾ ਹੈ । ਸੱਚਖੰਡ ਕਿਹਾ ਹੈ । ਇਹੀ ਦਰਗਹਿ ਹੈ । ਇਸ ਵਿੱਚ ਹੀ ਰੱਬ ਵਸਦਾ ਹੈ । ਗੁਰੂ ਨਾਨਕ ਸਾਹਿਬ ਜੀ ਨੇ ਫਰਮਾਇਆ :-

ਤਨ ਮਹਿ ਮਨੂਆ, ਮਨ ਮਹਿ ਸਾਚਾ ॥ ਸੋ ਸਾਚਾ, ਮਿਲਿ ਸਾਚੇ ਰਾਤਾਂ ॥

ਸੇਵਕ, ਪੈਡ ਕੇ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥ 686 ॥

ਰੱਬ ਨਾਲ ਮਿਲਾਪ ਪੂਰਾ ਸਤਿਗੁਰੂ ਜੋ ਆਪ ਰੱਬ ਨਾਲ ਮਿਲਿਆ ਹੋਵੇ ਹੀ ਕਰਵਾ ਸਕਦਾ ਹੈ । ਸਾਡੇ ਤੇ ਇਹ ਉਪਕਾਰ ਗੁਰੂ ਨਾਨਕ ਸਾਹਿਬ ਜੀ ਨੇ ਕੀਤਾ ਹੈ । ਤਾਂ ਹੀ ਗੁਰੂ ਅਰਜਨ ਸਾਹਿਬ ਜੀ ਨੇ ਫਰਮਾਇਆ :- ਸਭ ਤੋਂ ਵਡਾ ਸਤਿਗੁਰੁ ਨਾਨਕ ਜਿਨ ਕਲ ਰਾਖੀ ਮੇਰੀ ॥ ਉਹ ਸਾਰਾ ਉਪਦੇਸ਼ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਸਾਡੇ ਸਾਰਿਆਂ ਦੇ ਸਾਹਮਣੇ ਹੈ । ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਈ ਥਾਂ ਸਾਨੂੰ ਸਮਝਾਉਣ ਲਈ ਮਨ ਨੂੰ ਮਾਇਆ ਭੀ ਕਿਹਾ ਹੈ । ਮਾਇਆ ਨੂੰ ਸੰਸਾਰ ਵਾਲੇ ਧਨ ਆਖਦੇ ਹਨ । ਧਨ ਨੂੰ ਪਤਨੀ ਭੀ ਕਿਹਾ ਹੈ । ਇਸ ਪਤਨੀ ਦਾ ਪਤੀ ਨਾਲ ਮੇਲ ਹੋਣਾ ਹੈ । ਇਸ ਧਨ ਨੇ ਪਿਰ ਨਾਲ ਇੱਕਮਿੱਕ ਹੋਣਾ ਹੈ । (ਇਹ ਕੇਵਲ ਸਾਨੂੰ ਸਮਝਾਉਣ ਲਈ ਕਿ ਰੱਬ ਮਨੁੱਖਾਂ ਵਿੱਚ ਵਸਦਾ ਸਮਝਾਉਣ ਲਈ ਹੈ ) ਇਸੇ ਲਈ ਪਤੀ ਪਤਨੀ ਕਰਕੇ ਸਮਝਾਇਆ ਗਿਆ ਹੈ । ਮਨੁੱਖੀ ਜੀਵ ਆਤਮਾਵਾਂ ਨੂੰ ਇਸਤਰੀ ਲਿੰਗ ਵਿੱਚ ਸੰਬੋਧਿਤ ਕੀਤਾ ਗਿਆ ਹੈ । ਇਹੁ ਜਗ ਮਹਿ ਪੁਰਖ ਏਕ ਹੈ ਹੋਰ ਸਗਲੀ ਨਾਰ ਸਵਾਈ ॥ ਜਿਹੜੀਆਂ ਰੱਬ ਨਾਲ ਮਿਲੀਆਂ ਜੀਵ ਆਤਮਾਵਾਂ ਹੁੰਦੀਆਂ ਹਨ ਉਹਨਾਂ ਨੂੰ ਸੁਹਾਗਣੀਆਂ ਭੀ ਕਿਹਾ ਹੈ । ਸੰਸਾਰੀ ਸੁਹਾਗਣਾ ਉਹਨਾਂ ਨੂੰ ਕਿਹਾ ਹੈ ਜਿਹੜੀਆਂ ਆਪਣੇ ਪਤੀ ਨੂੰ ਭਾਉਂਦੀਆਂ ਹਨ 'ਸਹਿ ਕੀ ਸਾਰ ਸੁਹਾਗਣਿ ਜਾਣੈ '॥ ਇਸ ਲਈ ਰੱਬ ਨੂੰ ਮਿਲੇ ਹੋਏ ਹੀ ਰੱਬ ਦੀ ਸੂਝ ਕਰਵਾ ਸਕਦੇ ਹਨ । ਪਿਰ ਦਾ ਮਤਲਬ

ਰੱਬ ਹੈ । ਇੱਥੇ ਸਮਝਣ ਲਈ ਪਿਰ ਦਾ ਮਤਲਬ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਮੱਤ !! ਇਹ ਕੇਵਲ ਗੁਰਮਤਿ ਅਨੁਸਾਰ ਰੱਬ ਦੀ ਗੱਲ ਕੀਤੀ ਗਈ ਹੈ । ਬਾਕੀ ਧਰਮਾਂ ਵਾਲਿਆਂ ਦਾ ਰੱਬ ਉਹਨਾਂ ਅਨੁਸਾਰ ਕੁੱਝ ਭੀ ਹੋ ਸਕਦਾ ਹੈ । ਆਓ ਧਨ ਤੇ ਪਿਰ ਨੂੰ ਹੋਰ ਸਮਝਣ ਦੀ ਕੋਸ਼ਿਸ਼ ਕਰੀਏ । ਗੁਰੂ ਨਾਨਕ ਸਾਹਿਬ ਜੀ ਨੇ ਫਰਮਾਇਆ :-

ਸਹੁਰੈ ਪਾਈਐ ਕੰਤ ਕੀ ਕੰਤੁ ਅਗੰਮੁ ਅਥਾਹ ॥
ਨਾਨਕ ਧੰਨੁ ਸੁਹਾਗਣੀ ਜੋ ਭਾਵਹਿ ਬੇਪਰਵਾਹ ॥
1188।

ਗੁਰੂ ਅਮਰਦਾਸ ਸਾਹਿਬ ਜੀ ਦਾ ਫੁਰਮਾਨ ਹੈ :-
ਸਭਨਾ ਕਾ ਪਿਰੁ ਏਕੁ ਹੈ ਫਿਰ ਬਿਨੁ ਖਾਲੀ ਨਾਹਿ ॥
ਨਨਕ ਸੇ ਸੁਹਾਗਣੀ ਜਿ ਸਤਿਗੁਰ ਮਾਹਿ ਸਮਹਿ ॥
1088

ਹੁਣ ਜੇ ਰੱਬ ਮਨ ਵਿੱਚ ਹੀ ਹੈ ਫਿਰ ਇਹਨਾ ਦਾ ਮੇਲ ਕਿਉਂ ਨਹੀ ਹੁੰਦਾ ? ਮਨ ਅਤੇ ਰੱਬ ਦੇ ਵਿਚਕਾਰ ਹਉਮੈ ਦੀ ਇੱਕ ਪੱਕੀ ਕੰਧ ਹੈ । ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤ ਜਾਂ ਸ਼ਬਦ ਇਸ ਹਉਮੈ ਦੀ ਕੰਧ ਨੂੰ ਭੰਨਣ ਦੇ ਸਮਰੱਥ ਹੈ । ਗੁਰੂ ਰਾਮਦਾਸ ਸਾਹਿਬ ਜੀ ਦਾ ਫੁਰਮਾਨ ਹੈ :-ਧਨ ਪਿਰ ਕਾ ਇਕ ਹੀ ਸੰਗ ਵਾਸਾ। ਵਿੱਚ ਹਉਮੈ ਭੀਤ ਕਰਾਰੀ ॥

ਗੁਰ ਪੂਰੇ ਹਉਮੈ ਭੀਤ ਤੋਰੀ ਜਨ ਨਾਨਕ ਮਿਲੇ ਬਨਵਾਰੀ ॥ 1262। ॥

ਕਬੀਰ ਸਾਹਿਬ ਜੀ ਨੇ ਤਾਂ ਸਿੱਧਾ ਹੀ ਫੁਰਮਾਇਆ । ਰੱਬ ਮੇਰਾ ਪਤੀ ਹੈ । ਮੈਂ ਉਸ ਦੀ ਬਹੂ ਹਾਂ । ਉਹ ਬੇਅੰਤ ਹੈ ਮੈਂ ਤਾਂ ਤਿਨਕਾ ਭੀ ਨਹੀਂ । ਆਪ ਜੀ ਨੇ ਫਰਮਾਇਆ :-

ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥
ਰਾਮ ਬਡੇ ਮੈ ਤਨਕ ਲਹੁਰੀਆ ॥ 483 ॥

ਮਤਲਬ ਕੀ ਕਿ ਰੱਬ ਮਨੁੱਖ ਤੋਂ ਦੂਰ ਨਹੀਂ । ਗੁਰੂ ਅਮਰਦਾਸ ਜੀ ਨੇ ਸਿੱਧਾ ਈ ਸੰਸਾਰੀ ਪਤੀ ਪਤਨੀ ਦੀ ਉਦਾਹਰਣ ਦੇ ਕੇ ਸਮਝਾਇਆ ਹੈ :-
ਧਨ ਪਿਰੁ ਇਹਿ ਨਾ ਆਖੀਅਨਿ ਬਹਿਨ ਇਕੱਠੇ ਹੋਇ ॥
ਏਕ ਜੋਤਿ ਦੁਇ ਮੂਰਤੀ ਧਨੁ ਪਿਰ ਕਹੀਐ ਸੋਇ ॥

ਇਹ ਉਹਨਾਂ ਵਾਸਤੇ ਹੈ ਜਿਹੜੇ ਮਜਬੂਰੀ ਵੱਸ ਪਤੀ ਪਤਨੀ ਦਾ ਸਬੰਧ ਰੱਖਦੇ ਹਨ । ਉਹ ਅਸਲ ਪਤੀ ਪਤਨੀ ਨਹੀਂ ਹੁੰਦੇ । ਗੁਰਮਤਿ ਅਨੁਕੂਲ ਪਤੀ ਪਤਨੀ ਉਹ ਹੁੰਦੇ ਹਨ ਜਿਹੜੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਅਨੁਸਾਰ ਇੱਕ ਮੱਤ ਹੁੰਦੇ ਹਨ । ਗੁਰੂ ਗ੍ਰੰਥ ਸਾਹਿਬ ਜੀ ਦੀ ਮੱਤ ਜਾਂ ਸਿਧਾਂਤਾਂ ਅਨੁਸਾਰ ਗੁਰਸਿੱਖ ਰੱਬ ਰੂਪ ਹੁੰਦੇ ਹਨ । ਪਰ ਉਹ ਕਦੀ ਭੀ ਆਪਣੇ ਆਪ ਨੂੰ ਰੱਬ ਨਹੀਂ ਅਖਵਾਉਂਦੇ ਕਿਉਂਕਿ ਰੱਬ ਤਾਂ ਕਾਲ਼ ਦੇ ਘੇਰੇ ਤੋਂ ਬਾਹਰ ਹੈ । ਅਕਾਲ ਹੈ । ਰੱਬ ਨੇ ਖਤਮ ਨਹੀਂ ਹੋਣਾ ਜਦਕਿ ਮਨੁੱਖ ਨਾਸ਼ਵਾਨ ਹੁੰਦਾ ਹੈ । ਜਿਵੇਂ ਮਨੁੱਖੀ ਸਰੀਰ ਜੀਵ ਆਤਮਾ ਦਾ ਘਰ ਹੁੰਦਾ ਹੈ ਏਸੇ ਤਰਾਂ ਕੁਦਰਤ ਜਾਂ ਬ੍ਰਹਿਮੰਡ ਭੀ ਰੱਬ ਦਾ ਘਰ ਹੈ । ਰੱਬ ਦਾ ਅੰਤ ਭੀ ਨਹੀਂ ਪਾਇਆ ਜਾ ਸਕਦਾ । ਉਹ ਮਨੁੱਖੀ ਬੁੱਧੀ ਦੇ ਘੇਰੇ ਤੋਂ ਪਰੇ ਹੈ । ਗੁਰੂ ਅਮਰਦਾਸ ਜੀ ਨੇ ਫਰਮਾਇਆ :-

ਅਗਮ ਅਗੋਚਰਾ ਤੇਰਾ ਅੰਤੁ ਨਾ ਪਾਇਆ ॥ ਅੰਤੁ ਨਾ ਪਾਇਆ ਕਿਨੈ ਤੇਰਾ ਆਪਣਾ ਆਪੁ ਤੂੰ ਜਾਣਹੇ ॥
918

ਗੁਰੂ ਅਰਜਨ ਸਾਹਿਬ ਜੀ ਦਾ ਫੁਰਮਾਨ ਹੈ :- ਅਗਮ ਅਗਾਧਿ ਪਾਰਬ੍ਰਹਮ ਹੋਏ ॥ 271।॥

ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਇਆ :-

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥ ਆਰਤੀ ॥

ਭਾਵ :- ਹੇ ਰੱਬ ਜੀ ! ਹਜ਼ਾਰਾਂ ਤੇਰੀਆਂ ਅੱਖਾਂ ਹਨ । ਹਜਾਰਾਂ ਰੂਪ ਹਜਾਰਾਂ ਪੈਰ ਹਨ । ਪਰ ਦੇਖਣ ਨੂੰ ਕੁੱਝ ਭੀ ਨਹੀਂ । ਖੁਸ਼ਬੂਆਂ ਹਜਾਰਾਂ। ਜਿਹਨਾਂ ਨੇ ਮੈਨੂੰ ਮੋਹ ਲਿਆ ਹੈ । ਇਸ ਲਈ ਇਸ ਤਰਾ ਦੇ ਰੱਬ ਨੂੰ ਪ੍ਰਾਪਤ ਕਰਨ ਲਈ ਅਮੋਲਕ ਮਨੁੱਖਾ ਜੀਵਨ ਨੂੰ ਬਰਬਾਦ ਨਹੀਂ ਕਰਨਾ ਬਲਕਿ ਉਹ ਦੇ ਵਰਗਾ ਬਣਨਾ ਹੈ । ਰੱਬ ਵਰਗਿਆਂ ਦੀ ਸੰਗਤ ਕਰਨੀ ਹੈ । ਇਹੋ ਰੱਬ ਦਾ ਮਿਲਾਪ ਹੈ । ਗੁਰੂ ਨਾਨਕ ਸਾਹਿਬ ਜੀ ਨੇ ਰੱਬ ਵਰਗੇ ਮਨੁੱਖਾਂ ਦੇ ਮਿਲਾਪ ਲਈ ਸਾਰੇ ਸੰਸਾਰ ਦਾ ਰਟਨ ਕੀਤਾ ਸੀ । ਦਸ ਪਈ ! ਕਿ ਰੱਬ ਵਰਗੇ ਮਨੁੱਖ ਹਰਿਦੁਆਰ ਹਨ । ਆਪ ਹਰਿਦੁਆਰ ਗਏ । ਪਾਖੰਡ

ਤੋਂ ਬਗੈਰ ਉਥੇ ਕੁੱਝ ਭੀ ਨਹੀਂ । ਫਿਰ ਦਸ ਪਈ ! ਕੁਰਕਸ਼ੇਤਰ ਹਨ। ਆਪ ਕੁਰਕਸ਼ੇਤਰ ਗਏ । ਜਗਨ ਨਾਥ ਪੁਰੀ ਗਏ । ਉਥੇ ਭੀ ਪਖੰਡਾਂ ਦਾ ਬੋਲ ਬਾਲਾ !! ਫਿਰ ਦਸ ਪਈ ! ਮੱਕੇ ਮਦੀਨੇ ਤਾਂ

ਅੱਲ੍ਹਾ ਦੇ ਬੰਦੇ ਹੋਣਗੇ !! ਉਥੇ ਮੁੱਲਾ ਰੌਲ਼ਾ ਤਾਂ ਪਾਈ ਗਿਆ ਕਿ ਅੱਲ੍ਹਾ ਸਾਰੇ ਪਾਸੇ ਹੈ । ਪਰ ਪੈਰ ਕਾਅਬੇ ਵਲ ਨੂੰ ਕਰਨ ਤੋਂ ਰੋਕਦਾ ਹੈ

ਅਤੇ ਕਹਿੰਦਾ ਹੈ ਅੱਲ੍ਹਾ ਕਾਅਬੇ ਵਲ ਹੀ ਹੈ । ਇਹ ਦੋ ਗੱਲਾਂ ਕਿਉਂ ? ਜਿੱਥੇ ਦੀ ਭੀ ਦੱਸ ਪਈ ਉਥੇ ਗਏ । ਹਰ ਜਗਹ ਪਾਖੰਡ ਹੀ ਪਾਖੰਡ !! ਆਪ ਨੂੰ ਕਹਿਣਾ ਪਿਆ :-

ਹਉ ਭਾਲ ਵਿਕੁੰਨੀ ਹੋਈ ਅੰਧੇਰੇ ਰਾਹ ਨਾ ਕੋਈ ।

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬ੍ਰਾਹਮ ਗਿਆਨੀ ਨੂੰ ਰੱਬ ਕਿਹਾ ਹੈ । ਭਗਤ ਗੁਰੂ ਗੁਰਸਿੱਖ ਸਭ ਰੱਬ ਬਰਾਬਰ ਹਨ । ਪਹਿਲਾਂ ਬ੍ਰਾਹਮ ਗਿਆਨੀ ਦੀ ਪ੍ਰੀਭਾਸ਼ਾ ਦਿੱਤੀ ਹੈ । ਫਿਰ ਵਿਆਖਿਆ ਕੀਤੀ ਹੈ ਤਾਂ ਹੀ ਅੰਤ ਵਿੱਚ ਕਿਹਾ ਹੈ :- ਬ੍ਰਹਮ ਗਿਆਨੀ ਕਾ ਸਗਲ ਆਕਾਰ ॥

ਬ੍ਰਹਮ ਗਿਆਨੀ ਆਪ ਨਿਰੰਕਾਰ ॥ ਸਾਧ ਸੰਤ ਬਾਰੇ ਭੀ ਏਵੇਂ ਲਿਖਿਆ ਹੈ :- ਨਾਨਕ ਸਾਧ ਪ੍ਰਭ ਭੇਦ ਨਾ ਭਾਈ ॥

ਇਹ ਗੱਲ ਵਖਰੀ ਹੈ ਕਿ ਗੁਰਮਤਿ ਦੇ ਸਾਰੇ ਸ਼ਬਦਾਂ ਦਾ ਪਲੀਤੀਕਰਣ ਹੋ ਗਿਆ ਹੈ । ਜੰਣਾ ਖਾਣ ਬ੍ਰਾਹਮ ਗਿਆਨੀ ।

ਜਣਾ ਖਾਣ ਸੰਤ ਗੁਰਮੁਖ ਜਨ ! ਹਰੇਕ ਇਕੱਠ ਸਤਿਸੰਗਤ!! ਇਸੇ ਕਰਕੇ ਆਮ ਮਨੁੱਖਾਂ ਦੀ ਬੁੱਧੀ ਚਕਰਾ ਜਾਂਦੀ ਹੈ !

ਰੱਬ ਬਾਰੇ ਜਾਨਣਾ ਹੋਰ ਗੱਲ ਹੈ ਰੱਬ ਵਰਗੇ ਬਣਨਾ ਹੋਰ ਗੱਲ ਹੁੰਦੀ ਹੈ । ਰੱਬ ਵਰਗੇ ਬਣਨਾ ਮਨੁੱਖਤਾ ਦੀ ਸ਼ਿਖਰ ਹੈ । ਗੁਰੂ ਅਰਜਨ ਸਾਹਿਬ ਜੀ ਨੇ ਰੱਬ ਵਰਗੇ ਮਨੁੱਖ ਦੀ ਉਦਾਹਰਣ ਇਉਂ ਦਿੱਤੀ ਹੈ :-

ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨ ਕਲ ਰਾਖੀ ਮੇਰੀ ॥

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਤਾਂ ਸਿੱਖ ਤੇ ਗੁਰੂ ਵਿੱਚ ਕੋਈ ਭੇਦ ਨਹੀ ਲਿਖਿਆ ਹੈ ।

ਗੁਰੂ ਸਿੱਖ। ਸਿੱਖ ਗੁਰੂ ਹੈ ਏਕੋ ਗੁਰ ਉਪਦੇਸ਼ ਚਲਾਏ ॥

ਗੁਰੂ ਨਾਨਕ ਸਾਹਿਬ ਜੀ ਨੇ ਤਾਂ ਇੱਕ ਸ਼ਬਦ ਦੇ ਅਰਥ ਸਮਝਣ ਵਾਲੇ ਨੂੰ ਆਪਣਾ ਗੁਰੂ ਤੱਕ ਕਿਹਾ ਹੈ :-

ਆਪ ਨੇ ਫੁਰਮਾਇਆ :-

ਗੁਰ ਪਰਸਾਦੀ ਬੂਝ ਲੈ ਤਾ ਹੋਏ ਨਿਬੇੜਾ ॥ ਘਰਿ ਘਰਿ ਨਾਮ ਨਿਰੰਜਨਾ ਸੋ ਠਾਕੁਰੁ ਮੇਰਾ ॥

ਏਸੇ ਸ਼ਬਦ ਦੇ ਅੰਤ ਤੇ ਫੁਰਮਾਇਆ ਹੈ :-

ਇਹੁ ਪਦ ਜੋ ਅਰਥਾਇ ਲੈ ਸੋ ਗੁਰੂ ਹਮਾਰਾ ॥ ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥

ਸਭੁ ਆਪੇ ਆਪ ਵਰਤਦਾ ਆਪੇ ਭਰਮਾਇਆ ॥ ਗੁਰਕਿਰਪਾ ਤੇ ਬੂਝੀਐ ਸਭ ਬ੍ਰਾਹਮ ਸਮਾਇਆ ॥ 229

॥ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਈ ਥਾਂ ਸਾਫ ਲਿਖਿਆ ਹੈ ਕਿ ਰੱਬ ਸਤਿਸੰਗਤ ਵਿੱਚ ਵਸਦਾ ਹੈ । ਗੁਰੂ ਸ਼ਾਹਿਬ ਜੀ ਨੇ ਤਾਂ ਗੁਰ ਸਿੱਖਾਂ ਦੀ ਚਰਨ ਧੂੜ ਦੀ ਜਾਚਨਾ ਕੀਤੀ ਹੈ । ਆਪ ਜੀ ਨੇ ਇੱਕ ਸ਼ਬਦ ਵਿੱਚ ਫੁਰਮਾਇਆ ਹੈ ਕਿ ਹੇ ਭਾਈ ! ਜੇ ਤੂੰ ਰੱਬ ਦੀ ਭਾਲ਼ ਕਰਨੀ ਚਾਹੁੰਦਾ ਹੈਂ ਤਾਂ ਤੂੰ ਪਹਿਲਾਂ ਕਿਸੇ ਗੁਰਸਿੱਖ ਦੀ ਭਾਲ਼ ਕਰ ! ਜਿਹੜਾ ਭੀ ਤੈਨੂੰ ਗੁਰਸਿੱਖ ਦਿਖਾਈ ਦੇਵੇ ਉਹਨੂੰ ਸਤਿਕਾਰ ਸਹਿਤ ਨਿਮਰਤਾ ਨਾਲ਼ ਆਪਣੀ ਵਿੱਦਿਆ ਦੱਸ । ਪਹਿਲਾਂ ਬੇਨਤੀ ਕਰ ਕਿ ਉਹ ਗੁਰੂ ਮਿਲਾ ਦੇਵੇ । ਇਸ ਤਰਾਂ ਦੀ ਸਿਖਿਆ ਦੇਵੇ ਕਿ ਮਨ ਟਿਕਾਈ ਚ ਆ ਜਾਵੇ । ਆਪਾ ਭਾਵ ਉਹਨੂੰ ਸਮਰਪਿਤ ਹੋਕੇ ਬੇਨਤੀ ਕਰ । ਉਸਦਾ ਜਵਾਵ ਹੋਵੇਗਾ । ਭਾਈ ਉਹੋ ਕੁੱਝ ਕਰੀ ਚੱਲ ਜੋ ਕੁੱਝ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖਿਆ ਹੋਇਆ ਹੈ । ਇਹ ਕੰਮ ਆਪਣੀ ਮਨ ਦੀ ਮੱਤ ਤਿਆਗ ਕੇ ਕਰੀਂ । ਰੱਬ ਦੇ ਦਰਸ਼ਨਾਂ ਦਾ ਇਹੀ ਇੱਕ ਸੌਖਾ ਤਰੀਕਾ ਹੈ । ਇਸ ਤਰਾ ਦੀ ਮੱਤ ਦਾ ਖ਼ਜਾਨਾ ਰੱਬ ਦੇ ਭਗਤਾਂ ਦੀ ਬਖਸ਼ਿਸ਼ ਸਦਕਾ ਹੈ ਅਤੇ ਗੁਰੂ ਨਾਨਕ ਸਾਹਿਬ ਜੀ ਨੇ ਇਸ ਦਾ ਪ੍ਰਚਾਰ ਪ੍ਰਸਾਰ ਕੀਤਾ ਹੈ । ਗੁਰੂ ਅਰਜਨ ਸਾਹਿਬ ਜੀ ਨੇ ਇਹ ਸਾਰੀ ਵਿਥਿਆ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਿਰਲੇਖ ਗੁਣਵੰਤੀ ਹੇਠ ਦਿਤੀ ਹੈ ਸ਼ਬਦ ਹੈ :-

ਜੋ ਦੀਸੈ ਗੁਰਸਿਖੜਾ ਤਿਸ ਨਿਵ ਨਿਵ ਲਾਗਉ

ਪਾਇ ਜੀਉ

( ਸ਼ਬਦ ਦੇ ਅੰਤ ਵਿੱਚ ਫਿਰ ਲਿਖਿਆ ਹੈ

ਜੋ ਗੁਰ ਦੀਸੈ ਗੁਰਸਿਖੜਾ ਤਿਸ ਨਿਵ ਨਿਵ ਲਾਗਉ ਪਾਇ ਜੀਉ (763 )

ਅੱਜਕਲ੍ਹ ਰੱਬ ਬਾਰੇ ਵੀਚਾਰ ਚਰਚਾ ਚਲ ਰਹੀ ਹੋਣ ਕਰਕੇ ਰੱਬ ਬਾਰੇ ਲਿਖਣ ਦਾ ਹੌਸਲਾ ਹੋਇਆ। ਗੁਰੂ ਅਰਜਨ ਸਾਹਿਬ ਜੀ ਦੇ ਇੱਕ ਸ਼ਬਦ ਤੋਂ ਹੌਸਲਾ ਹੋਰ ਭੀ ਮਜਬੂਤ ਹੋਇਆ। ਆਪ ਜੀ ਨੇ ਸ਼ਬਦ ਵਿੱਚ ਫੁਰਮਾਇਆ ਹੈ ਕਿ:- ਮਨ ਵਿੱਚ ਰੱਬ ਦੇ ਮਿਲਾਪ ਦਾ ਚਾਓ ਪੈਦਾ ਹੋਇਆ। ਉਦਾਹਰਣ ਇੱਕ ਸੰਸਾਰੀ ਪਤੀ ਪਤਨੀ ਦੀ ਦਿੱਤੀ ਹੈ ਜਿਵੇਂ ਕਿਸੇ ਚਿਰਾਂ ਦੇ ਵਿੱਛੜੇ ਪਤੀ-ਪਤਨੀ ਹੋਣ। ਪਤਨੀ ਨੂੰ ਸੂਹ ਮਿਲਦੀ ਹੈ ਕਿ ਉਹਦਾ ਪਤੀ ਆ ਰਿਹਾ ਹੈ। ਉਹ ਘਰ ਅੰਦਰ ਭੱਜੀ ਫਿਰਦੀ ਹੈ। ਘਰ ਬਾਰ ਠੀਕ ਕਰਦੀ ਹੈ। ਬਿਸਤਰ ਆਦਿ ਸਜਾਉਂਦੀ ਸਜਾਉਂਦੀ ਬਾਹਰ ਪਤੀ ਆਉਣ ਦੀਆਂ ਬਿੜਕਾਂ ਭੀ ਲੈਂਦੀ ਰਹਿੰਦੀ ਹੈ। ਜਿਉਂ ਉਹਦੇ ਦਰ ਤੇ ਮਾੜਾ ਜਿਹਾ ਖੜਾਕ ਹੁੰਦਾ ਹੈ ਉਹ ਭੱਜ ਕੇ ਜਾਂਦੀ ਹੈ। ਦਰ ਖੋਹਲਤਣ ਕੇ ਦੇਖਦੀ ਹੈ। ਨਿਰਾਸ਼ ਹੁੰਦੀ ਹੈ ਕਿ ਆਇਆ ਨਹੀਂ ! ਇਸ ਤਰਾਂ ਦੀ ਹਾਲਤ ਕਈ ਵੇਰ ਹੁੰਦੀ ਹੈ। ਨਿਰਾਸ਼ ਹੋਕੇ ਰੱਬ ਅੱਗੇ ਬੇਨਤੀ ਕਰਦੀ ਹੈ। ਹੇ ਮੇਰੇ ਰੱਬ ਜੀ ! ਮੈਂ ਆਪਣੇ ਮਨ ਨੂੰ ਕਿਵੇਂ ਧਰਵਾਸ ਦੇਵਾਂ ! ਜੇ ਤੂੰ ਮੈਨੂੰ ਮੇਰਾ ਪਤੀ ਮਿਲਾ ਦੇਵੇ ਤਾਂ ਮੈ ਤੈਥੋਂ ਕੁਰਬਾਨ ਹੋ ਜਾਵਾਂ ! ਉਹਨੂੰ ਇਸ ਗੱਲ ਦਾ ਪਤਾ ਨਹੀ ਸੀ ਲਗਾ ਰਿਹਾ ਕਿ ਰੱਬ ਤਾਂ ਮਨ ਦੀ ਸੇਜ ਤੇ ਸਦਾ ਹੀ ਰਹਿੰਦਾ ਹੈ। ਪਰ ਅਭਾਗਣ ਜੀਵ ਆਤਮਾ ਸੰਸਾਰੀ ਵਸਤੂਆਂ ਵਿੱਚ ਉਲਝ ਕੇ ਰੱਬ ਨੂੰ ਭੁਲਾਂਈ ਬੈਠੀ ਸੀ। ਇਸ ਹਾਲਤ ਵਿੱਚ ਜੇ ਰੱਬ ਰੂਪੀ ਪਤੀ ਹਲੂਣਾ ਦੇਂਦਾ ਸੀ ਤਾਂ ਪਤਨੀ ਬੜ- ਬੜਾ ਕੇ ਹੂੰ -ਹਾਂ ਕਰਕੇ ਫਿਰ ਸੌਂ ਜਾਂਦੀ ਹੈ (ਆਪਣੀਆਂ ਸੰਸਾਰੀ ਵਸਤੂਆਂ ਵਿੱਚ ਉਲ਼ਝੀ ਰਹਿੰਦੀ ) ਇਸ ਤਰਾਂ ਦੀ ਹਾਲਤ ਵਿੱਚ ਰਹਿੰਦੀ ਨੂੰ ਕਿੰਨਾ - ਈ ਸਮਾ ਨਿਕਲ ਗਿਆ । ਪਰ ਰੱਬ ਰੂਪੀ ਪਤੀ ਮਿਲਣ ਦੀ ਤੜਫ ਨਾ ਗਈ। ਰੱਬ ਜੀ ਨੇ ਤਰਸ ਖਾ ਕੇ ਉਹਨੂੰ ਸਤਿਸੰਗਤ ਦਾ ਮੇਲ਼ ਕਰਵਾ ਦਿੱਤਾ । ਸਤਸੰਗੀਆਂ ਨੇ ਸਾਬਤ ਕਰ ਦਿੱਤਾ ਕਿ ਰੱਬ ਤਾਂ ਸਾਡੇ ਮਨ ਵਿੱਚ ਹਮੇਸ਼ਾਂ ਤੋ ਹੈ । ਸੰਸਾਰੀ ਵਸਤੂਆਂ ਵਿੱਚ ਉਲ਼ਝਿਆ ਮਨ ਮੈਲ਼ਾ ਹੋਣ ਕਰਕੇ ਕੁੱਝ ਦਿਖਾਈ ਨਹੀ ਸੀ ਦੇਂਦੇ। ਜਿਉਂ ਹੀ ਸਤਿਸੰਗਤ ਨੇ ਮਨ ਅਤੇ ਗੁਰੂ ਜੋਤ ਰੂਪੀ ਸ਼ਬਦ ਨਾਲ਼ ਵਿਚਕਾਰੋਂ ਹਉਮੈ ਦੀ ਕੰਧ ਭੰਨੀ ਤਾਂ ਜੀਵ ਆਤਮਾ ਤੇ ਰੱਬ ਦਾ ਮੇਲ਼ ਹੋ ਗਿਆ। ਇਹੀ ਰੱਬ ਜੀ ਦੇ ਦਰਸਨ ਹਨ। ਫਿਰ ਤਾਂ ਹਾਲਤ ਇਹ ਹੋ ਗਈ ਕਿ ਜਿੱਧਰ ਭੀ ਦੇਖਿਆ ਰੱਬ ਹੀ ਰੱਬ ਦਿਖਾਈ ਦਿੱਤਾ ! ਮਨ ਵਿੱਚ ਟਿਕਾ ਆ ਗਿਆ। ਇਹ ਸਾਰੀ ਵਿਥਿਆ ਗੁਰੂ ਜੀ ਨੇ ਇਸ ਸ਼ਬਦ ਵਿੱਚ ਇਉਂ ਫੁਰਮਾਈ ਹੈ :-

ਸੂਹੀ ਮਹਲਾ ਪੰਜਵਾਂ ॥

ਓਮਕਿਓ ਹੀਉਂ ਮਿਲਨ ਪ੍ਰਭ ਤਾਈਂ ॥
ਖੋਜਤ ਚਰਿਓ ਦੇਖਓ ਪ੍ਰੀਆ ਜਾਈ ॥
ਸੁਨਤ ਸੰਦੇਸਰੋ ਪ੍ਰਿਆ ਗ੍ਰਿਹਿ ਸੇਜ ਵਿਛਾਈ ॥
ਭ੍ਰਮਿ ਭ੍ਰਮਿ ਆਇਐ ਤਉ ਨਦਰਿ ਨ ਪਾਈ ॥1॥
ਕਿਨ ਬਿਧਿ ਹੀਅਰੋ ਧੀਰੈ ਨਿਮਾਣੋ ॥
ਮਿਲੁ ਸਾਜਨ ਹਉ ਤੁਝ ਕੁਰਬਾਣੋ ॥ ਰਹਾਉ ॥
ਏਕਾ ਸੇਜ ਵਿਛੀ ਧਨ ਕੰਤਾ ॥
ਧਨ ਸੂਤੀ ਫਿਰ ਸਦ ਜਾਗੰਤਾ ॥
ਪੀਓ ਮਦਰੋ ਧਨ ਮਤਵੰਤਾ ॥
ਧਨ ਜਾਗੈ ਜੇ ਫਿਰ ਬੋਲੰਤਾ ॥
ਭਈ ਨਿਰਾਲੀ ਬਹੁਤ ਦਿਨ ਲਾਗੇ ॥
ਦੇਸ ਦਿਸੰਤਰ ਮੈ ਸਗਲੇ ਝਾਗੇ ॥
ਖਿਨ ਰਹਨ ਨ ਪਾਵਉ ਬਿਨ ਪਗਰੀ ਪਾਗੇ ॥
ਹੋਇ ਕ੍ਰਿਪਾਲੁ ਪ੍ਰਭ ਮਿਲਹਿ ਸੁਭਾਗੇ ॥
ਭਇਓ ਕ੍ਰਿਪਾਲੁ ਸਤਿਸੰਗ ਮਿਲਾਇਆ ॥
ਬੂਝੀ ਤਪਤਿ ਘਰਹਿ ਪਿਰੁ ਪਾਇਆ ॥
ਸਗਲ ਸਿਗਾਰ ਹੁਣਿ ਮੁਝਹਿ ਸੁਹਾਇਆ ॥
ਕਹੁ ਨਾਨਕ ਗੁਰ ਭਰਮ ਚੁਕਾਇਆ ॥
ਜਹ ਦੇਖਾ ਤਹ ਫਿਰ ਹੈ ਭਾਈ ॥
ਖੋਲਿਓ ਕਪਾਟ ਤਾ ਮਨ ਠਹਿਰਾਈ ॥
ਰਹਾਉ ਦੂਜਾ ॥ 737 ॥

—0—

# ਹਨੇਰਿਆਂ ਤੋਂ ਚਾਨਣ ਵੱਲ ਜਾਂਦਾ ਰਾਹ

ਸੁਖਮਿੰਦਰ ਸੇਖੋ
98145-07693

ਸਦੀਆਂ ਤੋਂ ਚੱਲੀਆਂ ਆ ਰਹੀਆਂ ਪਰੰਪਰਾਵਾਂ ਇਸ ਧਰਤੀ 'ਤੇ ਹਾਲੇ ਵੀ ਕਾਇਮ ਹਨ ਅਤੇ ਜੇਕਰ ਆਪਾਂ ਦੂਸਰੇ ਦੇਸ਼ਾਂ ਦੀ ਗੱਲ ਨਾ ਵੀ ਕਰੀਏ ਤਾਂ ਭਾਰਤ ਦੇ ਅਲੱਗ ਅਲੱਗ ਸੂਬਿਆਂ ਅਤੇ ਖਾਸ-ਖਾਸ ਖਿੱਤਿਆਂ ਵਿੱਚ ਅਜੇ ਵੀ ਅੰਨ੍ਹੇ ਵਿਸ਼ਵਾਸ਼ ਜਾਂ ਅੰਧ ਵਿਸ਼ਵਾਸ਼ ਪੀੜ੍ਹੀ-ਦਰ-ਪੀੜ੍ਹੀ ਬਰਕਰਾਰ ਹਨ ਅਤੇ ਇਹਨਾਂ ਨੂੰ ਕਿਸੇ ਵੀ ਕਿਸਮ ਦੀ ਠੱਲ੍ਹ ਪੈਂਦੀ ਨਜ਼ਰ ਨਹੀਂ ਆਉਂਦੀ। ਸਾਡੇ ਆਲੇ ਦੁਆਲੇ ਦੇ ਲੋਕ ਵਹਿਮਾਂ-ਭਰਮਾਂ ਵਿਚ ਇਸ ਕਦਰ ਗ੍ਰਸੇ ਹੋਏ ਹਨ ਕਿ ਉਹ ਇਹਨਾਂ ਵਿਚੋਂ ਨਿਕਲਣਾ ਹੀ ਨਹੀਂ ਚਾਹੁੰਦੇ ਜਾਂ ਉਹਨਾਂ ਨੂੰ ਇਨ੍ਹਾਂ ਵਿਚੋਂ ਨਿਕਲਣ ਦਾ ਕੋਈ ਵੀ ਸਾਫ ਰਸਤਾ ਦਿਖਾਈ ਨਹੀਂ ਦਿੰਦਾ। ਵਹਿਮ-ਭਰਮ ਜਾਂ ਅੰਨ੍ਹੇ ਵਿਸ਼ਵਾਸ਼ ਕੀ ਹਨ, ਜਾਦੂ ਟੂਣਾ, ਕਿਤੇ ਜਾਣ ਲੱਗਿਆਂ ਕਿਸੇ ਨੂੰ ਨਿੱਛ ਆਉਣੀ, ਬਿੱਲੀ ਦਾ ਰਸਤਾ ਕੱਟ ਜਾਣਾ, ਬੱਚਿਆਂ ਤੇ ਵੱਡਿਆਂ ਦੀ ਬਲੀ ਦਾ ਰਿਵਾਜ, ਅਣਦੇਖੀਆਂ ਸ਼ਕਤੀਆਂ ਦੀ ਪੂਜਾ, ਭੂਤਾਂ-ਪ੍ਰੇਤਾਂ ਤੇ ਜਿੰਨਾਂ ਦੈਤਾਂ ਅਤੇ ਹੋਰ ਅਖੌਤੀ ਪਰੀ ਕਥਾਵਾਂ ਨੂੰ ਅੱਖਾਂ ਮੀਟ ਕੇ ਮੰਨਦੇ ਚਲੇ ਜਾਣਾ। ਘਰਾਂ ਜਾਂ ਗੱਡੀਆਂ ਟਰੱਕਾਂ ਤੇ ਕੋਈ ਜੁੱਤੀ ਜਾਂ ਹੋਰ ਕੋਈ ਨਿਸ਼ਾਨ ਬਣਾ ਕੇ ਲਿਖਣਾ 'ਬੁਰੀ ਨਜ਼ਰ ਵਾਲੇ ਤੇਰਾ ਮੂੰਹ ਕਾਲਾ' ਆਦਿ।

ਲੋਕ ਮੰਦਰ ਜਾਂਦੇ ਹਨ, ਮਸੀਤ ਜਾਂਦੇ ਹਨ, ਗੁਰਦੁਆਰੇ ਜਾਂ ਹੋਰ ਕਿਸੇ ਧਾਰਮਿਕ ਸਥਾਨ 'ਤੇ ਤਾਂ ਇਸ ਨੂੰ ਯਕੀਨ ਜਾਂ ਵਿਸ਼ਵਾਸ ਮਿੱਥਿਆ ਗਿਆ ਹੈ। ਸ਼ਰਧਾ ਵੀ ਮੰਨੀ ਗਈ ਹੈ ਅਤੇ ਸ਼ਰਧਾਲੂ ਇਕ ਜਾਂ ਦੋ ਜਾਂ ਵਧੀਕ ਧਾਰਮਿਕ ਸਥਾਨਾਂ ਤੇ ਜਾਂਦੇ ਵੇਖੇ ਗਏ ਹਨ। ਪ੍ਰੰਤੂ ਸਿੱਖ ਧਰਮ ਵਿੱਚ ਕੇਵਲ ਤੇ ਕੇਵਲ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਆਖਰੀ ਅਥਾਰਟੀ ਮੰਨਿਆ ਗਿਆ ਹੈ, 'ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗਰੰਥ"। ਲੇਕਿਨ ਇਸ ਦੇ ਬਾਵਜੂਦ ਲੋਕ ਜਾਂ ਕਹਿ ਲਓ ਅਖੌਤੀ ਸ਼ਰਧਾਲੂ ਥਾਂ ਥਾਂ ਤੇ ਭਟਕਦੇ ਵੇਖੇ ਜਾ ਸਕਦੇ ਹਨ। ਗੁਰਬਾਣੀ ਵਿੱਚ ਕਿਸੇ ਵੀ ਕਿਸਮ ਦੇ ਵਹਿਮ ਭਰਮ ਲਈ ਕੋਈ ਥਾਂ, ਜਗ੍ਹਾ ਨਹੀ ਹੈ। ਹੋਰ ਵੀ ਕੁਝ ਧਰਮ ਸਿਰਫ ਇਕ ਰੱਬ ਦੇ ਸਿਧਾਂਤ ਨੂੰ ਮੰਨਣ ਵਾਲੇ ਹਨ। ਪ੍ਰੰਤੂ ਇਸ ਦੇ ਬਾਵਜੂਦ ਇਹਨਾਂ ਦੇ ਅਨੁਯਾਈ ਵਹਿਮਾਂ ਭਰਮਾਂ ਦੀ ਜਕੜ ਵਿਚ ਹਨ। ਮੜ੍ਹੀਆਂ ਮਸਾਣਾਂ ਜਾਂ ਹਰ ਇਕ ਕਿਸਮ ਦੀਆਂ ਇੱਟਾਂ ਜਾਂ ਪੱਥਰਾਂ ਤੇ ਮੱਥੇ ਰਗੜਦੇ ਆਮ ਹੀ ਵੇਖੇ ਗਏ ਹਨ। ਬੇਸ਼ਕ ਬੰਦਿਆਂ ਦੀ ਬਲੀ ਜਾਂ ਸਤੀ ਪ੍ਰਥਾ ਅੱਜ ਦੇ ਸੰਦਰਭ ਵਿੱਚ ਆਮ ਤਾਂ ਨਹੀ ਰਹੀ ਪ੍ਰੰਤੂ ਫਿਰ ਵੀ ਕਿਧਰੇ ਨਾ ਕਿਧਰੇ ਇਸ ਦੀਆਂ ਉਦਾਹਰਣਾਂ ਵੇਖਣ ਨੂੰ ਮਿਲ ਜਾਂਦੀਆਂ ਹਨ।

ਅੱਜ ਦੇ ਆਧੁਨਿਕ ਬੋਧ ਵਾਲੇ ਦੌਰ ਵਿੱਚ ਵੀ ਅਖੌਤੀ ਬਾਬਿਆਂ ਤੇ ਡੇਰਾਵਾਦ ਦੀ ਚੜ੍ਹਤ ਵੇਖੀ ਜਾ ਸਕਦੀ ਹੈ। ਬੇਸ਼ਕ ਇਸ ਦੇ ਰਾਜਸੀ ਜਾਂ ਧਾਰਮਿਕ ਕਾਰਨ ਵੀ ਹੋ ਸਕਦੇ ਹਨ ਪ੍ਰੰਤੂ ਸਾਡੇ ਕੋਲ ਬਹੁਤ ਸਾਰੀਆਂ ਮਿਸਾਲਾਂ ਮੌਜੂਦ ਹਨ ਤੇ ਅਖਬਾਰਾਂ ਤੇ ਟੀਵੀ ਤੋਂ ਖਬਰਾਂ ਮਿਲਦੀਆਂ ਹਨ ਕਿ ਇਹ ਆਪੂੰ ਸਜੇ ਗੁਰੂ, ਬਾਬੇ ਕਿਹੋ ਜਿਹੇ ਕੁਕਰਮ ਕਰਦੇ ਹਨ। ਜਿਸ ਇਸਤਰੀ ਲਈ ਗੁਰੂ ਨਾਨਕ ਨੇ "ਸੋ ਕਿਉ ਮੰਦਾ ਆਖਿਐ ਜਿਤੁ ਜੰਮੇ ਰਾਜਾਨੁ" ਉਚਾਰਿਆ, ਉਸੇ ਧਰਤੀ ਤੇ ਇਸਤਰੀ ਨੂੰ ਬੇਇੱਜ਼ਤ ਕੀਤਾ ਜਾ ਰਿਹਾ ਹੈ, ਬਾਲੜੀਆਂ ਨੂੰ ਵੀ ਬਖਸ਼ਿਆ ਨਹੀ ਜਾ ਰਿਹਾ। ਇਹ ਬਾਬੇ ਜਾਂ ਗੁਰੂ ਕਹਾਉਣ ਵਾਲੇ ਕਿਸੇ ਦਾ ਕਤਲ ਕਰਨ ਤੋਂ ਵੀ ਗੁਰੇਜ਼ ਨਹੀ ਕਰਦੇ। ਰਾਜਸੀ ਨੇਤਾਵਾਂ ਜਾਂ ਅੰਨ੍ਹੇ ਸ਼ਰਧਾਲੂਆਂ ਦੀ ਬਦੌਲਤ ਇਹਨਾਂ ਦਾ ਧੰਦਾ ਪੂਰੇ ਜ਼ੋਰਾਂ ਨਾਲ ਚੱਲ ਰਿਹਾ ਹੈ। ਇਹਨਾਂ ਦੇ ਇਸ਼ਤਿਹਾਰਾਂ ਨਾਲ ਅਖਬਾਰਾਂ ਭਰੀਆਂ ਹੁੰਦੀਆਂ ਹਨ ਤੇ ਟੈਲੀਵੀਜ਼ਨ ਦੇ ਪ੍ਰਾਈਵੇਟ ਚੈਨਲਾਂ ਨੂੰ ਇਹਨਾਂ ਨੇ ਖਰੀਦ

ਰੱਖਿਆ ਹੈ। ਥੋੜਾ ਰਿਮੋਟ ਘੁਮਾਓ ਤੁਹਾਨੂੰ ਵੱਖ ਵੱਖ ਬਾਬੇ ਜਾਂ ਗੁਰੂ ਮਾਤਾਵਾਂ ਪ੍ਰਚੱਲਤ ਤੇ ਸਾਧਾਰਣ ਜਿਹੇ ਪ੍ਰਵੱਚਨ ਕਰਦੇ ਮਿਲਣਗੇ। ਕੁਝ ਇਕਨਾਂ ਦੇ ਤਾਂ ਡੇਰਿਆਂ ਆਸ਼ਰਮਾਂ ਵਿਚ ਵੱਡੀਆਂ ਫੀਸਾਂ ਵੀ ਲਈਆਂ ਜਾਂਦੀਆਂ ਹਨ ਤੇ ਹਾਸ ਰਸ ਉਪਜਾਉਣ ਵਾਲੇ ਉਪਾਓ ਵੀ ਦੱਸੇ ਜਾਂਦੇ ਹਨ।

ਸਾਡੀਆਂ ਫਿਲਮਾਂ ਅਤੇ ਟੀਵੀ ਸੀਰੀਅਲ ਵੀ ਇਹਨਾਂ ਤੋਂ ਬਚੇ ਹੋਏ ਨਹੀ। ਕਿੰਨੇ ਗੈਰ ਕੁਦਰਤੀ ਢੰਗ ਤਰੀਕਿਆਂ ਨਾਲ ਭੂਤਾਂ ਪ੍ਰੇਤਾਂ ਅਤੇ ਹੋਰ ਗੈਰ ਜ਼ਰੂਰੀ ਰਿਵਾਜਾਂ ਦਾ ਸਾਡੀਆਂ ਫਿਲਮਾਂ ਤੇ ਸੀਰੀਅਲ ਪ੍ਰਚਾਰ ਕਰਦੇ ਹਨ ਕਿ ਇਕ ਥੋੜ੍ਹੀ ਜਿਹੀ ਸਮਝ ਰੱਖਣ ਵਾਲਾ ਬੰਦਾ ਵੀ ਝੁੰਝਲਾ ਉਠਦਾ ਹੈ। ਜਦੋਂ ਇਹਨਾਂ ਨੂੰ ਕੋਈ ਪੱਤਰਕਾਰ ਜਾਂ ਲੇਖਕ ਪ੍ਰਸ਼ਨ ਕਰਦਾ ਹੈ ਕਿ ਭਾਈ! ਅਜਿਹਾ ਕਰਕੇ ਤੁਸੀ ਸਮਾਜ ਨੂੰ ਕੀ ਦੱਸਣਾ ਚਾਹੁੰਦੇ ਹੋ? ਤਾਂ ਇਹਨਾਂ ਦੀ ਢੀਠਤਾਈ ਦੀ ਹੱਦ ਵੇਖਣਯੋਗ ਹੁੰਦੀ ਹੈ, ਕਹਿੰਦੇ ਹਨ, ਜਦੋਂ ਦਰਸ਼ਕ ਅਜਿਹਾ ਕੁਝ ਦੇਖਣਾ ਪਸੰਦ ਕਰਦੇ ਹਨ, ਤਾਂ ਇਸ ਵਿਚ ਅਸੀਂ ਕੀ ਕਰ ਸਕਦੇ ਹਾਂ? ਪ੍ਰੰਤੂ ਇਹਨਾਂ ਢੀਠਾਂ ਤੇ ਬੇਸ਼ਰਮਾਂ ਨੂੰ ਇਤਨਾ ਕੁ ਵੀ ਇਲਮ ਨਹੀਂ ਕਿ ਵਧੇਰੇ ਕਰਕੇ ਟੀਵੀ ਜਾਂ ਫਿਲਮਾਂ ਬੱਚੇ ਜਾਂ ਨੌਜਵਾਨ ਹੀ ਦੇਖਦੇ ਹਨ। ਖੌਰੇ ਕਿਉਂ ਇਹ ਲੋਕਾਂ ਦੀ ਸੋਚ ਦੇ ਦੰਦਿਆਂ ਨੂੰ ਖੁੰਢਾ ਕਰਨ ਤੇ ਤੁਲੇ ਹੋਏ ਹਨ? ਸਾਡਾ ਸੈਂਸਰ ਬੋਰਡ ਵੀ ਇਹਨਾਂ ਨੂੰ ਸਹਿਜੇ ਹੀ ਪਾਸ ਕਰ ਦਿੰਦਾ ਹੈ ਅਤੇ ਇਸਦੇ ਮੈਂਬਰ ਕਹਿੰਦੇ ਹਨ, ਫਾਰ ਅਡੱਲਟ ਹੈ, ਇਸੇ ਲਈ ਤਾਂ ਏ ਸਰਟੀਫੀਕੇਟ ਦਿੱਤਾ ਹੈ। ਏ ਹੋਵੇ ਜਾਂ ਯੂ, ਸਵਾਲ ਤਾਂ ਇਹਨਾਂ ਤੇ ਰੋਕ ਲਾਉਣ ਦੀ ਹੈ। ਪ੍ਰੰਤੂ ਰੋਕ ਲਾਵੇਗਾ ਕੌਣ, ਭੋਲੇ ਭਾਲੇ ਦਰਸ਼ਕ ਤਾਂ ਦੇਖਣਗੇ ਹੀ, ਜਦੋਂ ਚੀਜ਼ ਉਹਨਾਂ ਦੇ ਸਾਹਮਣੇ ਪਰੋਸੀ ਜਾਵੇਗੀ!

ਜਿੱਥੋਂ ਤੱਕ ਰਿਸਾਲੇ ਜਾਂ ਕਿਤਾਬਾਂ ਦਾ ਤਾਅਲੁਕ ਹੈ ਉਹ ਵੀ ਅਜਿਹੇ ਕਾਰਨਾਮਿਆਂ ਤੋਂ ਖਾਲੀ ਨਹੀਂ ਹਨ, ਸਾਧਾਰਨ ਜਾਂ ਗੈਰ ਸੰਜੀਦਾ ਲੇਖਕ, ਸੰਪਾਦਕ ਤਾਂ ਇਹਨਾਂ ਲਈ ਜ਼ਿੰਮੇਵਾਰ ਹਨ ਹੀ, ਬੱਚਿਆਂ ਜਾਂ ਵੱਡਿਆਂ ਦੀ ਪੜ੍ਹਾਈ ਲਈ ਕੋਰਸੀ ਕਿਤਾਬਾਂ ਲਾਉਣ ਜਾਂ ਥੋਪਣ ਵਾਲੇ ਅਦਾਰੇ ਤੇ ਮੈਂਬਰ ਵੀ ਇਸ ਲਈ ਸਿੱਧੇ ਨਾਮਜ਼ਦ ਕੀਤੇ ਜਾ ਸਕਦੇ ਹਨ, ਜੋ ਜਾਂ ਤਾਂ ਬੌਧਿਕ ਪੱਖ ਤੋਂ ਸੱਖਣੇ ਹੁੰਦੇ ਹਨ ਜਾਂ ਰਾਜਸੀ ਨੇਤਾਵਾਂ ਜਾਂ ਸਰਮਾਇਕਾਰੀ ਸਿਸਟਮ ਦੇ ਹੱਥ ਠੋਕੇ! ਕਿਉਂਕਿ ਜਦੋਂ ਬੱਚਿਆਂ ਦੀ ਬੁਨਿਆਦ ਹੀ ਖੋਖਲੀ ਹੋਵੇਗੀ ਤਾਂ ਭਵਿੱਖ ਵਿੱਚ ਉਨ੍ਹਾਂ ਤੋਂ ਸਾਰਥਕ ਸੋਚ ਦੀ ਉਮੀਦ ਕਿਵੇਂ ਰੱਖ ਸਕਦੇ ਹਾਂ? ਬੇਸ਼ਕ ਅੱਜ ਦੀ ਪਨੀਰੀ, ਜਿਸ ਨੂੰ ਘਰ ਦਾ ਸਾਰਥਕ ਮਾਹੌਲ ਮਿਲਿਆ ਹੋਵੇ, ਉਹ ਥੋਥਲੇ ਰਸਮੋ ਰਿਵਾਜ਼ ਤੇ ਵਹਿਮਾਂ ਭਰਮਾਂ ਤੋ ਕਾਫੀ ਹੱਦ ਤੱਕ ਮੁਕਤ ਦਿਖਾਈ ਦਿੰਦੀ ਹੈ ਪ੍ਰੰਤੂ ਸਮਾਜ ਦਾ ਬਹੁਤਾਤੀ ਹਿੱਸਾ ਇਸ ਦੀ ਲਪੇਟ ਵਿਚ ਆਇਆ ਹੋਇਆ ਹੈ। ਘੱਟੋ ਘੱਟ ਪੰਜਾਬੀ ਅਖਬਾਰ ਤਾਂ ਬੇਹਤਰ ਭੂਮਿਕਾ ਨਿਭਾਅ ਹੀ ਸਕਦੇ ਹਨ, ਫੇਰ ਦੈਨਿਕਾਂ ਵਿੱਚ ਰਾਸ਼ੀਫਲਾਂ ਲਈ ਵਿਸ਼ੇਸ ਕਾਲਮ ਕਿਉਂ ਰੱਖੇ ਜਾਂਦੇ ਹਨ?

ਇਤਿਹਾਸ ਨੂੰ ਵੀ ਪੁੱਠਾ ਗੇੜਾ ਦਿੱਤਾ ਜਾ ਰਿਹਾ ਹੈ ਅਤੇ ਮਿਥਿਹਾਸ ਦੇ ਪੰਨਿਆਂ ਦਾ ਜ਼ਬਰਦਸਤੀ ਪਾਠ ਪੜ੍ਹਾਇਆ ਜਾ ਰਿਹੈ। ਅਸੀਂ ਚੋਹ ਤਰਫ ਦੇਖ ਰਹੇ ਹਾਂ ਕਿ ਤਰਕਸ਼ੀਲ ਅਤੇ ਵਿਗਿਆਨਕ ਸੋਚ ਦੇ ਧਾਰਨੀ ਵਿਅਕਤੀਆਂ ਦੇ ਕਿਵੇਂ ਰਾਹ ਰੋਕੇ ਜਾ ਰਹੇ ਹਨ। ਉਨ੍ਹਾਂ ਤੇ ਅਤਿਆਚਾਰ ਵੀ ਹੋ ਰਹੇ ਹਨ ਤੇ ਉਨ੍ਹਾਂ ਦੇ ਮੂੰਹ ਬੰਦ ਕਰਨ ਲਈ ਉਨ੍ਹਾਂ ਨੂੰ ਫਿਰਕੂ ਅਨਸਰ ਕਤਲਾਂ ਤੋ ਵੀ ਬਾਜ਼ ਨਹੀਂ ਆ ਰਹੇ। ਇਸ ਆਧੁਨਿਕ ਤੇ ਵਿਗਿਆਨਕ ਦੌਰ ਵਿਚ ਸਿਆਸੀ ਆਗੂ ਆਪਣੀਆਂ ਮਨ ਮਾਨੀਆਂ ਤਾਂ ਕਰਦੇ ਹੀ ਹਨ, ਬਲਕਿ ਭਾਰਤ ਵਰਸ਼ ਨੂੰ ਫਿਰਕੂ ਰੰਗਣ ਦੇ ਕੇ ਆਪਣੇ ਹਿੱਤਾਂ ਦੀ ਪੂਰਤੀ ਵੀ ਕਰਦੇ ਹਨ। ਅੰਧ ਵਿਸ਼ਵਾਸਾਂ ਦੇ ਖਾਤਮੇ ਲਈ ਕਾਨੂੰਨ ਵੀ ਬਣਨੇ ਜ਼ਰੂਰੀ ਹਨ ਪਰ ਇਸ ਤੋਂ ਵੀ ਪਰ੍ਹੇ ਜਾਂਦਿਆਂ ਮਨੁੱਖਤਾ ਨੂੰ ਜਾਗਰੂਕ ਕਰਨ ਦੀ ਲੋੜ ਹੈ, ਲੇਕਿਨ ਇਹ ਤਦੇ ਸੰਭਵ ਹੋ ਸਕੇਗਾ ਜੇਕਰ ਵਿਗਿਆਨਕ ਸੋਚ ਨੂੰ ਪ੍ਰਣਾਈਆਂ ਲਿਖਤਾਂ ਤੇ ਸਾਹਿਤ ਸਿਲੇਬਸ ਦਾ ਹਿੱਸਾ ਬਣਨ, ਵਹਿਮ ਭਰਮ ਉਪਜਾਂਦੇ ਟੀਵੀ ਸੀਰੀਅਲਾਂ ਤੇ ਫਿਲਮਾਂ ਉਪਰ ਵੀ ਰੋਕ ਲੱਗੇ। ਫੋਕੀਆਂ ਦਲੀਲਾਂ, ਅਪੀਲਾਂ ਜਾਂ ਚੰਦ ਬੰਦਿਆਂ ਲਈ ਸੈਮੀਨਾਰ ਹੀ ਕਾਫੀ ਨਹੀਂ, ਜਨ ਸਮੂਹ ਦੀ ਬੇਹਤਰੀ ਲਈ ਵੱਡੇ ਉਪਰਾਲੇ ਕਰਨੇ ਹੋਣਗੇ ਅਤੇ ਇਹ ਚੰਗਿਆਈ ਦਾ ਕੰਮ ਤੁਸੀਂ ਖੁਦ ਕਿਉਂ ਨਹੀਂ ਕਰ ਲੈਂਦੇ, ਕੀ ਇਸ ਲਈ ਕਿਸੇ ਦੀ ਸਹਿਮਤੀ ਦੀ ਉਡੀਕ ਪਏ ਕਰਦੇ ਹੋ?

—0—

# ਜ਼ਮੀਰ ਦੀ ਅਜ਼ਾਦੀ ਦਾ ਨਾਮ ਹੈ ਧਰਮ

*ਤਲਵਿੰਦਰ ਸਿੰਘ ਬੁੱਟਰ*
*98780-70008*

ਧਰਮ ਜਾਂ ਮਜ਼੍ਹਬ ਸਾਡੇ ਅੰਦਰ ਧੁਰ ਰੂਹ ਤੱਕ ਗੂੰਜਦਾ ਇਕ ਇਸ਼ਕ ਹੈ। ਜਿਸ ਤਰ੍ਹਾਂ ਇਸ਼ਕ ਇਕ ਨਾਲ ਹੀ ਹੁੰਦਾ ਹੈ, ਇਸੇ ਤਰ੍ਹਾਂ ਧਰਮ, ਮਜ਼੍ਹਬ ਤੇ ਦੀਨ ਵੀ ਮਨੁੱਖ ਇਕ ਥਾਂ ਭਰੋਸੇ ਨੂੰ ਟਿਕਾ ਕੇ ਹੀ ਨਿਭਾਅ ਸਕਦਾ ਹੈ। ਆਪੋ-ਆਪਣੀ ਸਥਿਤੀ ਮੁਤਾਬਕ ਹਰ ਇਕ ਬੰਦੇ ਦਾ ਆਪਣੇ ਅੰਤਹਕਰਣ ਦਾ ਮਜ਼੍ਹਬ (ਧਾਰਮਿਕ ਭਰੋਸਾ), ਪਿਆਰ ਦੀ ਟੇਕ ਬਣਦਾ ਹੈ। ਇਹ ਟੇਕ ਬਣਾਇਆਂ ਨਹੀਂ, ਸਗੋਂ ਆਪਮੁਹਾਰੀ ਬਣਦੀ ਹੈ। ਹਿੰਦੂ, ਈਸਾਈ, ਮੁਸਲਮਾਨ ਤੇ ਸਿੱਖ ਆਦਿ ਤਾਂ ਸਿਰਫ਼ ਕਥਨੀ ਮਾਤਰ ਹਨ। ਧਰਮ ਕੋਈ ਬਾਹਰੋਂ ਪੜ੍ਹ-ਪੜ੍ਹਾ ਕੇ ਸਾਡੇ ਅੰਦਰ ਵਾੜੀ ਕਿਸੇ ਵਿੱਦਿਆ ਦਾ ਗਿਆਨ ਨਹੀਂ ਹੁੰਦਾ, ਸਗੋਂ ਇਹ ਤਾਂ ਸੁਤੇ ਸਿੱਧ ਆਤਮਾ ਤੋਂ ਸਰੀਰ ਤੱਕ ਉਤਰਨ ਵਾਲੇ ਰੱਬੀ ਇਲਹਾਮ ਦਾ ਨਾਂਅ ਹੈ। ਜਿਸ ਦੀ ਆਤਮਾ ਤੋਂ ਧਰਮ ਉੱਤਰੇ, ਉਹ ਕਦੇ ਬੇਦੀਨਾ ਨਹੀਂ ਹੋ ਸਕਦਾ। ਉਸ ਦਾ ਧਰਮ ਅਟੱਲ ਰਹਿੰਦਾ ਹੈ, ਜਿਸ ਨੂੰ ਕੋਈ ਡੁਲਾ ਨਹੀਂ ਸਕਦਾ। ਜਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨੰਨ੍ਹੇ-ਮੁੰਨੇ 7 ਅਤੇ 9 ਸਾਲ ਦੇ ਛੋਟੇ ਸਾਹਿਬਜ਼ਾਦਿਆਂ ਨੇ ਮੁਗ਼ਲ ਹਾਕਮਾਂ ਦੇ ਹਰ ਲਾਲਚ ਅਤੇ ਹਰ ਡਰ ਨੂੰ ਨਿਰਭੈਅ ਹੋ ਕੇ ਠੁਕਰਾਇਆ ਅਤੇ ਅਦੁੱਤੀ ਸ਼ਹਾਦਤਾਂ ਦੇ ਕੇ ਦੁਨੀਆ ਨੂੰ ਧਰਮ ਦੀ ਅਡੋਲਤਾ ਦੀ ਮਿਸਾਲ ਕਾਇਮ ਕਰਕੇ ਦਿਖਾਈ। ਸਰਹਿੰਦ ਦੇ ਹਾਕਮ ਨਵਾਬ ਵਜ਼ੀਰ ਖਾਨ ਦੇ ਦਰਬਾਰ ਵਿਚ ਛੋਟੇ ਸਾਹਿਬਜ਼ਾਦਿਆਂ ਨੂੰ ਦੀਨ ਤੋਂ ਡੁਲਾਉਣ ਲਈ ਰਾਜ-ਭਾਗ, ਮਾਲ-ਦੌਲਤ ਅਤੇ ਹੂਰਾਂ ਦੇ ਡੋਲੇ ਦੇਣ ਦੇ ਲਾਲਚ ਦਿੱਤੇ ਤਾਂ ਸਾਹਿਬਜ਼ਾਦਿਆਂ ਨੇ ਇਹ ਸਭ ਕੁਰਾਵੀਆਂ ਤੇ ਨਾਸ਼ਵਾਨ ਚੀਜ਼ਾਂ ਨੂੰ ਪੈਰ ਦੀ ਨੋਕ ਨਾਲ ਠੁਕਰਾ ਦਿੱਤਾ ਸੀ।

ਉਸਤਾਦ ਹਕੀਮ ਅੱਲ੍ਹਾ ਯਾਰ ਖਾਂ ਯੋਗੀ 'ਛੋਟੇ ਸਾਹਿਬਜ਼ਾਦਿਆਂ' ਦੀ ਦਲੇਰੀ ਤੇ ਬੇਬਾਕੀ ਨੂੰ ਸ਼ਬਦਾਂ ਵਿਚ ਇਉਂ ਬਿਆਨ ਕਰਦਾ ਹੈ :

ਸਤਿਗੁਰ ਕੇ ਲਾਡਲੋਂ ਨੇ ਦੀਆ ਰੋਅਬ ਸੇ ਜਵਾਬ...
ਆਤੀ ਨਹੀਂ ਸ਼ਰਮ ਜ਼ਰਾ ਤੁਝ ਕੋ ਐ ਨਵਾਬ!
ਦੁਨੀਆ ਕੇ ਪੀਛੇ ਕਰਤਾ ਹੈ ਕਿਉਂ ਦੀਨ ਕੋ ਖਰਾਬ
ਕਿਸ ਕਾ ਲਿਖਾ ਹੈ ਜ਼ੁਲਮ ਦਿਖਾ ਤੂੰ ਹਮੇਂ ਕਿਤਾਬ
ਤਾਲੀਮ ਜ਼ੋਰ ਕੀ ਕਹੀਂ ਕੁਰਾਨ ਮੇਂ ਨਹੀਂ
ਖ਼ੂਬੀ ਤੁਮ੍ਹਾਰੇ ਸ਼ਾਹ ਕੇ ਈਮਾਨ ਮੇਂ ਨਹੀਂ।

ਲਾਲਚਾਂ ਤੋਂ ਬਾਅਦ ਸਾਹਿਬਜ਼ਾਦਿਆਂ ਨੂੰ ਮੌਤ ਦਾ ਡਰਾਵਾ ਦੇ ਕੇ ਵੀ ਮੁਸਲਮਾਨ ਬਣਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਪਰ ਸਾਹਿਬਜ਼ਾਦਿਆਂ ਦਾ ਸਵਾਲ ਸੀ ਕਿ, 'ਕੀ ਮੁਸਲਮਾਨ ਬਣ ਜਾਣ ਨਾਲ ਕਦੇ ਮੌਤ ਨਹੀਂ ਆਵੇਗੀ?' ਦੀਨ, ਈਮਾਨ ਅਤੇ ਧਰਮ 'ਤੇ ਅਡਿੱਗ ਭਰੋਸੇ ਦੀ, ਦੁਨੀਆ ਵਿਚ ਇਸ ਤੋਂ ਵੱਡੀ ਤੇ ਅਦੁੱਤੀ ਮਿਸਾਲ ਕਿਸੇ ਇਤਿਹਾਸ ਵਿਚ ਨਹੀਂ ਲੱਭਦੀ।

ਧਰਮ ਤਾਂ ਇਕ ਤਰ੍ਹਾਂ ਦਾ ਆਤਮ-ਸਮਰਪਣ ਹੈ ਤੇ ਜਿਸ ਤਰ੍ਹਾਂ ਆਤਮ-ਸਮਰਪਣ ਜਬਰੀ ਜਾਂ ਉਪਦੇਸ਼ ਦੇ ਕੇ ਨਹੀਂ ਕਰਵਾਇਆ ਜਾ ਸਕਦਾ, ਉਸੇ ਤਰ੍ਹਾਂ ਧਰਮ ਵੀ ਪੋਥੀਆਂ ਤੋਂ ਪੜ੍ਹ-ਪੜ੍ਹ ਕੇ ਸੁਣਾਏ ਉਪਦੇਸ਼ਾਂ ਦੁਆਰਾ ਨਹੀਂ ਧਾਰਨ ਕਰਵਾਇਆ ਜਾ ਸਕਦਾ। ਇਹ ਸਮਰਪਣ ਬਿਨਾਂ ਸ਼ਰਤ ਅਤੇ ਜ਼ਮੀਰ ਦੀ ਆਜ਼ਾਦੀ ਤੋਂ ਸੇਧ ਲੈਂਦਾ ਹੈ। ਕਿਸੇ ਵੀ ਧਰਮ ਦਾ ਅਕੀਦਾ ਕਿਸੇ ਨੂੰ ਲਾਲਚ ਦੇ ਕੇ ਜਾਂ ਜ਼ੋਰ-ਜ਼ਬਰਦਸਤੀ ਨਾਲ ਧਰਮੀ ਬਣਾਉਣ ਦੀ ਤਾਈਦ ਨਹੀਂ ਕਰਦਾ। ਨਾ ਹੀ ਲਾਲਚਵੱਸ, ਮਜਬੂਰੀਵੱਸ ਜਾਂ ਜਬਰ ਤੋਂ ਡਰ ਕੇ ਕਿਸੇ ਧਰਮ ਵਿਚ ਚਲੇ ਜਾਣਾ ਸੱਚੇ ਧਰਮੀ ਹੋਣ ਦੀ ਨਿਸ਼ਾਨੀ ਹੈ। ਧਰਮ ਤਾਂ ਇਕ ਅਜਿਹਾ ਬੀਜ ਹੈ, ਜਿਹੜਾ ਸਾਡੇ ਅੰਦਰੋਂ ਸਹਿਜ-ਸੁਭਾਅ ਪੁੰਗਰਦਾ ਹੈ। ਜੇਕਰ ਕੋਈ ਚੀਜ਼ ਫੁੱਟ ਕੇ ਅੰਦਰੋਂ ਸਹਿਜ ਸੁਭਾਅ ਨਾ ਨਿਕਲੇ, ਉਹ

ਧੱਕੇ ਨਾਲ ਤੇ ਬਿਨਾਂ ਮਰਜ਼ੀ ਤੋਂ ਅੰਦਰ ਸੁੱਟੀ ਇਕ ਪਲਾਤੀ ਜਿਹੀ ਹੁੰਦੀ ਹੈ। ਉਸ ਦੀਆਂ ਜੜ੍ਹਾਂ ਨਹੀਂ ਹੁੰਦੀਆਂ। ਇਸ ਓਪਰੀ ਚੀਜ਼ ਦੇ ਨਾਲ ਸਾਡਾ ਅੰਦਰ ਦਾ ਸੁਭਾਅ ਨਹੀਂ ਭਿੱਜ ਸਕਦਾ।

ਸਿੱਖਾਂ ਦਾ ਵਿਰਸਾ ਹੀ ਧਾਰਮਿਕ ਆਜ਼ਾਦੀ ਹੈ। ਆਪਣੇ ਧਰਮ ਤੇ ਜ਼ਮੀਰ ਦੀ ਆਜ਼ਾਦੀ ਲਈ ਆਪਣੇ ਸਿਰੜ 'ਤੇ ਅੜੇ ਰਹਿਣਾ ਹੀ ਗੁਰਮਤਿ ਦਾ ਫ਼ਲਸਫ਼ਾ ਹੈ। ਭਗਤ ਨਾਮਦੇਵ ਜੀ ਨੂੰ ਜਦ ਸੁਲਤਾਨ ਮੁਹੰਮਦ ਤੁਗ਼ਲਕ ਤਸੀਹੇ ਦੇ ਕੇ ਇਸਲਾਮ ਕਬੂਲਣ 'ਤੇ ਜ਼ੋਰ ਦੇ ਰਿਹਾ ਸੀ ਤਾਂ ਭਗਤ ਨਾਮਦੇਵ ਦੀ ਮਾਂ ਜਾਨ ਦੀ ਸਲਾਮਤੀ ਲਈ ਆਪਣੇ ਪੁੱਤਰ ਨੂੰ ਕਹਿਣ ਲੱਗੀ ਕਿ, 'ਤੂੰ ਹਿੰਦੂਆਂ ਦੇ ਰਾਮ ਨੂੰ ਛੱਡ ਕੇ ਮੁਸਲਮਾਨਾਂ ਦੇ ਖੁਦਾ ਦਾ ਉਚਾਰਨ ਕਿਉਂ ਨਹੀਂ ਕਰਨ ਲੱਗ ਜਾਂਦਾ? ਪੁੱਤਰ ਨੂੰ ਦੀਨ ਤੋਂ ਡੋਲਣ ਲਈ ਆਖਣ ਵਾਲੀ ਮਾਂ ਨੂੰ ਹੀ ਪਛਾਨਣ ਤੋਂ ਨਾਂਹ ਕਰਦਿਆਂ ਭਗਤ ਨਾਮਦੇਵ ਆਖਣ ਲੱਗੇ, 'ਨਾ ਮੈਂ ਤੇਰਾ ਪੁੱਤਰ ਹਾਂ ਤੇ ਨਾ ਤੂੰ ਮੇਰੀ ਮਾਂ ਹੈਂ। ਜੇਕਰ ਮੇਰਾ ਸਰੀਰ ਵੀ ਨਾਸ਼ ਹੋ ਜਾਵੇ ਤਾਂ ਵੀ ਮੈਂ ਹਰੀ ਪ੍ਰਭੂ ਦੇ ਗੁਣ ਗਾਉਣ ਤੋਂ ਨਹੀਂ ਹਟਾਂਗਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਲਾਸਾਨੀ ਸ਼ਹਾਦਤ ਸਾਡੇ ਲਈ ਜ਼ਮੀਰ ਦੀ ਆਜ਼ਾਦੀ ਲਈ ਸਿੱਖ ਸਿਧਾਂਤ ਦਾ ਸਭ ਤੋਂ ਵੱਡਾ ਚਾਨਣ-ਮੁਨਾਰਾ ਹੈ। ਗੁਰੂ ਸਾਹਿਬ ਕੋਲ ਜਿਸ ਵੇਲੇ ਕਸ਼ਮੀਰੀ ਪੰਡਿਤ ਇਹ ਫ਼ਰਿਆਦ ਲੈ ਕੇ ਆਏ ਕਿ ਔਰੰਗਜ਼ੇਬ ਉਨ੍ਹਾਂ ਨੂੰ ਧੱਕੇ ਨਾਲ ਮੁਸਲਮਾਨ ਬਣਾ ਰਿਹਾ ਹੈ ਤਾਂ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਕਿਹਾ ਕਿ, 'ਬੇਸ਼ੱਕ ਅਸੀਂ ਤੁਹਾਡੇ ਤਿਲਕ ਜੰਞੂ ਦੇ ਵਿਸ਼ਵਾਸ ਨਾਲ ਸਹਿਮਤ ਨਹੀਂ ਹਾਂ, ਪਰ ਅਸੀਂ ਤੁਹਾਡੇ ਵਿਸ਼ਵਾਸਾਂ ਦੀ ਰੱਖਿਆ ਜ਼ਰੂਰ ਕਰਾਂਗੇ। ਗੁਰੂ ਸਾਹਿਬ ਨੇ ਫ਼ਰਮਾਇਆ, 'ਔਰੰਗਜ਼ੇਬ ਨੂੰ ਕਹਿ ਆਓ ਕਿ ਜੇਕਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਮੁਸਲਮਾਨ ਬਣ ਜਾਣਗੇ ਤਾਂ ਅਸੀਂ ਸਾਰੇ ਹਿੰਦੂ ਧਰਮ ਛੱਡ ਕੇ ਮੁਸਲਮਾਨੀ ਸ਼ਰ੍ਹਾ 'ਚ ਆ ਜਾਵਾਂਗੇ। ਜਿਸ ਧਰਮ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਿੰਦੂ ਕੋਲੋਂ ਜਨੇਊ ਪਹਿਨਣ ਤੋਂ ਇਨਕਾਰ ਕਰਦੇ ਹਨ, ਉਸੇ ਧਰਮ ਦੇ ਨੌਵੇਂ ਗੁਰੂ ਇਸੇ ਜੰਞੂ ਦੀ ਰੱਖਿਆ ਲਈ ਆਪਣੀ ਸ਼ਹਾਦਤ ਦਿੰਦੇ ਹਨ, ਕਿਉਂਕਿ ਇਹ ਧਰਮ ਤੇ ਜ਼ਮੀਰ ਦੀ ਆਜ਼ਾਦੀ ਦਾ ਮਸਲਾ ਸੀ।

ਗੁਰਮਤਿ ਵਿਚ ਕਿਸੇ ਨੂੰ ਜਬਰੀ ਆਪਣੇ ਮਜ਼੍ਹਬ ਵਿਚ ਲਿਆਉਣ ਦਾ ਕੋਈ ਸੰਕਲਪ ਨਹੀਂ ਹੈ, ਸਗੋਂ ਹਰੇਕ ਮਨੁੱਖ ਨੂੰ ਆਪੋ-ਆਪਣੇ ਭਰੋਸੇ ਅਤੇ ਦੀਨ ਵਿਚ ਰਹਿ ਕੇ ਚੰਗੇ ਇਨਸਾਨ ਬਣਨ ਅਤੇ ਸ਼ੁਭ ਕਰਮ ਕਰਨ ਦੀ ਹੀ ਸਿੱਖਿਆ ਮਿਲਦੀ ਹੈ। ਜਗਤ ਉਧਾਰਨ ਹਿਤ ਤੀਜੀ ਉਦਾਸੀ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ 'ਮੱਕੇ ਦੀ ਯਾਤਰਾ' 'ਤੇ ਗਏ ਤਾਂ ਉਥੇ ਕਾਜ਼ੀ ਤੇ ਮੁੱਲਾਂ ਇਕੱਠੇ ਹੋ ਕੇ ਗੁਰੂ ਸਾਹਿਬ ਨੂੰ ਆਪਣੀਆਂ ਧਾਰਮਿਕ ਪੁਸਤਕਾਂ ਫਰੋਲ ਕੇ ਮਜ਼੍ਹਬ ਦੀ ਗੱਲ ਪੁੱਛਣ ਲੱਗੇ ਕਿ, 'ਹਿੰਦੂ ਮਤ ਵੱਡਾ ਹੈ ਜਾਂ ਮੁਸਲਮਾਨ?' ਗੁਰੂ ਜੀ ਆਖਣ ਲੱਗੇ, 'ਕੇਵਲ ਸ਼ੁੱਭ ਕਰਮ ਕਰਨ ਵਾਲਾ ਮਨੁੱਖ ਵੱਡਾ ਹੈ। ਜੇਕਰ ਨੇਕ ਅਮਲ ਨਹੀਂ ਕਰਦੇ ਤਾਂ ਭਾਵੇਂ ਉਹ ਹਿੰਦੂ ਹੋਵੇ, ਭਾਵੇਂ ਮੁਸਲਮਾਨ, ਦੋਵੇਂ ਹੀ ਅਗਲੀ ਦਰਗਾਹ 'ਚ ਖੁਆਰ ਹੋਣਗੇ। ਭਾਈ ਗੁਰਦਾਸ ਜੀ ਇਸ ਵਾਰਤਾਲਾਪ ਦਾ ਜ਼ਿਕਰ ਇਉਂ ਕਰਦੇ ਹਨ :

'ਪੁਛਨਿ ਫੋਲਿ ਕਿਤਾਬ ਨੋ। ਹਿੰਦੂ ਵਡਾ ਕਿ ਮੁਸਲਮਾਨੋਈ। ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।

ਗੁਰਮਤਿ ਵਿਚ ਧਰਮ ਦੀ ਜੋ ਵਿਆਪਕ ਅਤੇ ਸਰਵੋਤਮ ਵਿਆਖਿਆ ਹੈ, ਉਹ ਹੋਰ ਕਿਸੇ ਮਜ਼੍ਹਬ ਜਾਂ ਫ਼ਲਸਫ਼ੇ ਨੇ ਨਹੀਂ ਕੀਤੀ। ਸੁਖਮਨੀ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਗੁਰਵਾਕ 'ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥' ਅਨੁਸਾਰ ਆਪਣੇ ਮੂਲ ਨਾਲ ਹਮੇਸ਼ਾ ਜੁੜੇ ਰਹਿਣਾ, ਸਰਬ ਵਿਆਪਕਤਾ ਦੀ ਚੇਤਨਾ ਵਿਚ ਭਿੱਜੇ ਰਹਿ ਕੇ ਸ਼ੁਭ ਕਰਮ ਕਰਨੇ ਹੀ ਸਭ ਤੋਂ ਸ੍ਰੇਸ਼ਟ ਧਰਮ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ ਹਿੰਦੂ ਨੂੰ 'ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ॥' ਆਖ ਕੇ ਅਜਿਹਾ ਸੱਚਾ ਹਿੰਦੂ ਬਣਨ ਲਈ ਆਖਿਆ ਸੀ, ਜਿਸ ਦੇ ਗਲ ਵਿਚ ਪਾਇਆ ਜਨੇਊ ਦਇਆ ਦੀ ਕਪਾਹ ਦਾ ਬਣਿਆ, ਸੰਤੋਖ ਦੇ ਸੂਤ ਦਾ, ਜਤ ਦੀਆਂ ਗੰਢਾਂ ਅਤੇ ਉੱਚੇ ਆਚਰਣ

ਰੂਪੀ ਵੱਟ ਨਾਲ ਤਿਆਰ ਕੀਤਾ ਹੋਵੇ। ਉਥੇ 'ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥' ਆਖ ਕੇ ਮੁਸਲਮਾਨ ਨੂੰ ਵੀ ਇਕ ਪਰਵਦਿਗਾਰ ਦੀ ਚੇਤਨਾ ਵਿਚ ਰਹਿ ਕੇ ਕਾਇਨਾਤ ਨਾਲ ਪਿਆਰ ਅਤੇ ਸ਼ੁਭ ਕਰਮ ਕਰਨ ਦੀ ਹੀ ਨਸੀਹਤ ਦਿੱਤੀ ਹੈ। ਗੁਰਮਤਿ ਵਿਚ ਸਭ ਤੋਂ ਉੱਤਮ ਸੱਚੇ ਆਚਰਣ ਨੂੰ ਹੀ ਮੰਨਿਆ ਗਿਆ ਹੈ। 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥'

ਫੇਰ ਭਾਵੇਂ ਅੱਜ ਆਰਥਿਕ ਲਾਭਾਂ ਦਾ ਲਾਲਚ ਦੇ ਕੇ ਕਿਸੇ ਦੂਜੇ ਮਜ਼੍ਹਬ ਦੇ ਲੋਕਾਂ ਨੂੰ ਆਪਣੇ ਧਰਮ ਵਿਚ ਲਿਆਉਣ ਦੀ ਮੁਹਿੰਮ ਹੋਵੇ ਜਾਂ ਫਿਰ ਕਿਸੇ ਸਮੇਂ ਦੀਆਂ ਹਕੂਮਤਾਂ ਦੇ ਜਬਰ ਕਾਰਨ ਵੇਲੇ ਦੇ ਹੁਕਮਰਾਨਾਂ ਦੇ ਧਰਮ ਵਿਚ ਚਲੇ ਗਏ ਲੋਕਾਂ ਨੂੰ 'ਘਰ ਵਾਪਸੀ' ਦੇ ਨਾਂਅ 'ਤੇ ਮੁੜ ਪਿਤਰੀ ਧਰਮ ਵਿਚ ਪਰਤਣ ਦੀਆਂ ਦਲੀਲਾਂ-ਅਪੀਲਾਂ, ਇਨ੍ਹਾਂ ਦਾ ਧਰਮ ਦੀ ਪਾਕਿ ਪਵਿੱਤਰ ਭਾਵਨਾ ਨਾਲ ਕੋਈ ਸਬੰਧ ਨਹੀਂ ਹੈ। ਧਰਮ ਪਰਿਵਰਤਨ ਦੇ ਸੰਦਰਭ 'ਚ ਪ੍ਰੋ: ਪੂਰਨ ਸਿੰਘ ਦੇ ਇਹ ਸ਼ਬਦ ਬਹੁਤ ਡੂੰਘੇ ਦਾਰਸ਼ਨਿਕ ਅਰਥ ਰੱਖਦੇ ਹਨ, 'ਕੋਈ ਵੀ ਸੱਚਾ ਧਾਰਮਿਕ ਮਨੁੱਖ ਲੋਕਾਂ ਦਾ ਧਰਮ ਬਦਲਣ ਦੀ ਦਲੇਰੀ ਨਹੀਂ ਕਰ ਸਕਦਾ। ਮਨੁੱਖ ਜੰਗਲੀ ਜਾਨਵਰਾਂ ਵਾਂਗ ਬਾਕੀ ਦੂਜਿਆਂ 'ਤੇ ਆਪਣਾ ਮਜ਼੍ਹਬ ਥੋਪਣਾ ਚਾਹੁੰਦਾ ਹੈ ਪਰ ਆਪਣੇ 'ਤੇ ਨਹੀਂ।'

ਨਿਰਸੰਦੇਹ ਇਹ ਕਾਰਵਾਈਆਂ ਸੱਚੇ ਧਰਮ ਦੀਆਂ ਨਹੀਂ, ਸਗੋਂ ਇਹ ਧਰਮ ਦੀ ਆੜ ਹੇਠ ਮਾਨਸਿਕ ਗ਼ੁਲਾਮਾਂ ਦਾ ਇਕ ਵੱਡਾ ਸਾਮਰਾਜ ਖੜ੍ਹਾ ਕਰਨ ਦੀ ਜਗੀਰੂ ਅਤੇ ਸ੍ਰੇਸ਼ਟਵਾਦੀ ਸੋਚ ਵਿਚੋਂ ਨਿਕਲੀ ਅਣਮਨੁੱਖੀ ਮੁਹਿੰਮ ਆਖੀ ਜਾ ਸਕਦੀ ਹੈ। ਜੇਕਰ ਸਾਰੇ ਧਰਮਾਂ ਦੇ ਪੈਰੋਕਾਰਾਂ ਦੇ ਅਮਲਾਂ ਦਾ ਆਦਰਸ਼ ਮਨੁੱਖ ਨੂੰ ਚੰਗਾ ਮਨੁੱਖ ਬਣਾਉਣਾ ਹੀ ਬਣ ਜਾਵੇ ਤਾਂ ਫਿਰ ਇਹੋ ਜਿਹੇ ਆਡੰਬਰ ਕਰਨ ਦੇ ਕੋਈ ਅਰਥ ਨਹੀਂ ਰਹਿ ਜਾਂਦੇ। ਹਰੇਕ ਧਰਮ ਦੀ ਸਿੱਖਿਆ ਇਹ ਹੋਣੀ ਚਾਹੀਦੀ ਹੈ ਕਿ ਹਰ ਕੋਈ ਦੂਜੇ 'ਤੇ ਧਰਮ ਥੋਪਣ ਦੀ ਥਾਂ ਖੁਦ ਸੱਚਾ ਧਰਮੀ ਬਣੇ, ਮਾਨਵਤਾ ਅਤੇ ਸਾਰੇ ਮਜ਼੍ਹਬਾਂ ਨੂੰ ਇਕੋ ਅੱਖ ਨਾਲ ਦੇਖੇ ਅਤੇ ਹਰੇਕ ਨੂੰ ਆਪਣੇ ਮਨ ਦੀ ਇੱਛਾ ਮੁਤਾਬਕ ਧਰਮ ਨਿਭਾਉਣ ਦੀ ਆਜ਼ਾਦੀ ਦੇਵੇ। ਇਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ 'ਧਰਮ ਦੀ ਖ਼ਾਤਰ ਦਿੱਤੀ ਮਹਾਨ ਸ਼ਹਾਦਤ' ਅਤੇ ਛੋਟੇ ਸਾਹਿਬਜ਼ਾਦਿਆਂ ਦੀ ਦੀਨ ਦੀ ਖ਼ਾਤਰ ਦਿੱਤੀ ਬੇਮਿਸਾਲ ਕੁਰਬਾਨੀ ਤੋਂ ਸਾਨੂੰ ਸਿੱਖਿਆ ਮਿਲਦੀ ਹੈ। ਜਿਥੇ-ਜਿਥੇ ਕਿਸੇ ਦਾ ਭਰੋਸਾ ਜਾਂ ਈਮਾਨ ਟਿਕਿਆ, ਉਸ ਨੂੰ ਬਣਿਆ ਰਹਿਣ ਦੇਣਾ ਚਾਹੀਦਾ ਹੈ। ਸਾਰੇ ਮਤਾਂ, ਧਰਮਾਂ ਦੇ ਪ੍ਰਚਾਰਕਾਂ ਦਾ ਉਦੇਸ਼ ਗਿਣਤੀਆਂ ਵਧਾਉਣ ਲਈ ਵੱਧ ਤੋਂ ਵੱਧ ਲੋਕਾਂ ਨੂੰ ਆਪਣੇ ਧਰਮ ਵਿਚ ਲਿਆਉਣ ਦੀ ਥਾਂ ਸਮਾਜ ਅੰਦਰ ਇਨਸਾਨੀਅਤ, ਸਦਭਾਵਨਾ ਅਤੇ ਪ੍ਰੇਮ-ਭਾਵਨਾ ਦੀ ਖੁਸ਼ਬੋਈ ਫੈਲਾਉਣਾ ਹੋਣਾ ਚਾਹੀਦਾ ਹੈ।

—0—

## ਪੱਤ੍ਰਿਕਾ ਦੀ ਸਹਾਇਤਾ ਲਈ ਬੈਂਕ ਖਾਤਾ

**ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ**
**ਖਾਤਾ ਨੰ: 65139724105**
**ਬਰਾਂਚ: ਸਟੇਟ ਬੈਂਕ ਆਫ਼ ਇੰਡੀਆ, ਕਜਹੇੜੀ, ਚੰਡੀਗੜ੍ਹ**
**IFSCode: SBIN0050435 swift**

## ਪ੍ਰੈਸ ਦੀ ਗਲਤੀ ਦੀ ਸੋਧ
## ਨਵੰਬਰ 2018 ਅੰਕ ਸਫ਼ਾ 32 ਤੋਂ 34

ਸੁਹਿਰਦ ਪਾਠਕਾਂ ਤੋਂ ਖਿਮਾ ਜਾਂਚਨਾ ਮੰਗਦੇ ਹੋਏ ਪਿਛਲੇ ਅੰਕ ਵਿੱਚ ਪ੍ਰੈਸ ਦੀ ਗਲਤੀ ਨਾਲ ਪ੍ਰੋ: ਇੰਦਰ ਸਿੰਘ ਘੱਗਾ ਦਾ ਲੇਖ 'ਸ਼ਰਧਾ ਕਿ ਅੰਧ ਵਿਸ਼ਵਾਸ਼' ਜੋ ਸਫ਼ਾ 32 ਤੋਂ 34 ਛਪਿਆ ਹੈ ਉਸ ਵਿੱਚ ਸੈਟਿੰਗ ਸਮੇਂ ਸਫਾ 32 ਹੀ ਦੋ ਵਾਰ ਛਪ ਗਿਆ ਸੋ 33 ਸਫ਼ਾ ਦੁਬਾਰਾ ਛਾਪ ਰਹੇ ਹਾਂ।

*ਮੁੱਖ ਸੰਪਾਦਕ*

ਨਹੀਂ ਆਉਂਦੀ। ਉਹ ਉਥੇ ਹੀ ਪਏ ਬੇਕਾਰ ਹੋ ਜਾਂਦੇ ਹਨ। ਗਲ-ਸੜ ਜਾਂਦੇ ਹਨ।

ਮੇਰੇ ਸਾਹਮਣੇ ਇੱਕ ਸ਼ਰਧਾਲੂ ਪਰਵਾਰ ਨੇ ਆ ਕੇ ਕਿਸੇ ਕਾਰਜ ਦੀ ਖੁਸ਼ੀ ਵਿੱਚ ਅਖੰਡ ਪਾਠ ਦਾ ਭੋਗ ਪਵਾਇਆ। ਭੋਗ ਸਮੇਂ ਅਜਿਹਾ ਕੀਮਤੀ, ਲਿਸ਼ਕਾਰੇ ਮਾਰਦਾ, ਚੰਮ-ਚੰਮ ਕਰਦਾ ਵੱਡ ਆਕਾਰੀ ਰੁਮਾਲਾ ਚੜ੍ਹਾਇਆ ਕਿ ਇੱਕ ਵਾਰੀ ਤਾਂ ਵੇਖਣ ਵਾਲਿਆਂ ਦੀਆਂ ਅੱਖਾਂ ਚੁੰਧਿਆ ਗਈਆਂ। ਪੁੱਛਣ 'ਤੇ ਪਰਵਾਰ ਨੇ ਮਾਣ ਨਾਲ ਦੱਸਿਆ ਕਿ, 'ਅਸੀਂ ਵਿਸ਼ੇਸ਼ ਕਾਰੀਗਰਾਂ ਨੂੰ ਆਰਡਰ ਦੇ ਕੇ ਸੋਨੇ ਦੀ ਕਢਾਈ ਕਰਵਾ ਕੇ ਇਹ ਤਿਆਰ ਕਰਵਾਈਆਂ ਹਨ। ਇਸ ਰੁਮਾਲਾ ਸਾਹਿਬ 'ਤੇ ਸਾਡਾ 55000 ਰੁਪਿਆ ਖਰਚ ਆਇਆ ਹੈ ਤੇ ਅਗਲੇ ਸਾਲ ਜੇ ਸਤਿਗੁਰੂ ਜੀ ਮਨ ਦੀ ਮੁਰਾਦ ਪੂਰੀ ਕਰ ਦਿੱਤੀ ਤਾਂ 1,25,000 ਰੁਪਏ ਦਾ ਰੁਮਾਲਾ ਤਿਆਰ ਕਰਵਾ ਕੇ ਭੇਟਾ ਕਰਨਾ ਹੈ।" ਇਸੇ ਤਰ੍ਹਾਂ ਦੇ ਸ਼ਰਧਾਵਾਨ ਹੋਰ ਵੀ ਬਹੁਤ ਸਾਰੇ ਪਰਵਾਰ ਹੋਣਗੇ। ਅਜਿਹਾ ਨਿੱਤ ਸਾਡੇ ਆਲੇ-ਦੁਆਲੇ ਗੁਰੂ ਘਰਾਂ ਵਿੱਚ ਵੇਖਣ ਨੂੰ ਮਿਲਦਾ ਹੈ। ਦਰਬਾਰ ਸਾਹਿਬ ਅੰਮ੍ਰਿਤਸਰ ਸਿੱਧਾ ਟੀ.ਵੀ. ਪ੍ਰਸਾਰਣ ਵੇਖ ਲੈਣਾ, ਦਿਨ ਭਰ ਲਗਾਤਾਰ ਰੁਮਾਲੇ ਆ ਰਹੇ ਹੁੰਦੇ ਹਨ। ਗੁਰੂ ਗ੍ਰੰਥ ਸਾਹਿਬ ਨੂੰ ਛੁਹਾ ਕੇ (ਜਾਂ ਕੁੱਝ ਸਕਿੰਟਾਂ ਲਈ ਉਪਰ ਪਾ ਕੇ) ਰੁਮਾਲਾ ਪਾਸੇ ਰੱਖ ਦਿੱਤਾ ਜਾਂਦਾ ਹੈ। ਕੀ ਕਦੀ ਕਿਸੇ ਪ੍ਰਬੰਧਕ ਨੇ ਇਹ ਸੋਚਣ ਦਾ ਕਸ਼ਟ ਕੀਤਾ ਹੈ ਕਿ ਇਨ੍ਹਾਂ ਲਗਾਤਾਰ ਆ ਰਹੇ (ਗੁਰਦਵਾਰਿਆਂ ਵਿੱਚ) ਰੁਮਾਲਿਆਂ ਦਾ ਕੀ ਕੀਤਾ ਜਾਵੇ?

ਹੁਣ ਜ਼ਰਾ ਦੂਜਾ ਪੱਖ ਵਿਚਾਰੀਏ ! ਜਿਵੇਂ ਗੁਰਦੁਵਾਰਾ ਇਮਾਰਤਾਂ 'ਤੇ ਅਰਬਾਂ ਰੁਪਿਆ ਖਰਚ ਹੋ ਰਿਹਾ ਹੈ, ਇਵੇਂ ਹੀ ਰੁਮਾਲਿਆਂ 'ਤੇ ਵੀ ਕਰੋੜਾਂ ਰੁਪਏ ਖਰਚੇ ਜਾ ਰਹੇ ਹਨ। ਬੜੀਆਂ ਸਾਖੀਆਂ ਰੌਚਕਤਾ ਭਰਪੂਰ, ਸਟੇਜਾਂ 'ਤੇ ਸੁਣਾਈਆਂ ਜਾਂਦੀਆਂ ਹਨ, ਪਈ ਸਤਿਗੁਰੂ ਗਰੀਬਾਂ, ਲੋੜਵੰਦਾਂ, ਨੀਵਿਆਂ-ਨਿਮਾਣਿਆਂ ਦੇ ਹਮਦਰਦ ਸਨ/ਹਨ। ਮਲਕ ਭਾਗੋ ਨੂੰ ਛੱਡ ਕੇ ਉਨ੍ਹਾਂ ਨੇ ਗਰੀਬ ਕਿਰਤੀ ਭਾਈ ਲਾਲੋ ਨੂੰ ਮਾਣ ਦਿੱਤਾ। 'ਗਰੀਬ ਦਾ ਮੂੰਹ, ਗੁਰੂ ਕੀ ਗੋਲਕ'। ਇਨ ਗਰੀਬ ਸਿੱਖਨ ਕੋ ਦਿਉ ਪਾਤਿਸ਼ਾਹੀ".. ਵਰਗੇ ਫੁਰਮਾਨ ਹਰ ਰੋਜ਼ ਪੜ੍ਹਨ-ਸੁਣਨ ਨੂੰ ਮਿਲਦੇ ਹਨ। ਪਰ ਕੀ ਸਤਿਗੁਰੂ ਜੀ ਏਨੇ ਕਠੋਰਚਿੱਤ ਹੋ ਸਕਦੇ ਹਨ ਕਿ ਉਨ੍ਹਾਂ ਕੋਲ ਖੁਦ ਪਹਿਨਣ ਲਈ ਤਾਂ ਲੱਖਾਂ ਕਰੋੜਾਂ ਬਸਤਰ ਹੋਣ (ਰੁਮਾਲੇ, ਚਾਂਦਨੀਆਂ, ਦਰੀਆਂ, ਚਾਦਰਾਂ....ਆਦਿ) ਪਰ 10 ਕਰੋੜ ਤੋਂ ਜ਼ਿਆਦਾ ਗੁਰੂ ਪਿਆਰ ਵਾਲੇ ਸਿੱਖ (ਸਿਕਲੀਗਰਾਂ ਸਮੇਤ) ਨੰਗੇ-ਧੜ, ਨੰਗੇ ਪੈਰੀਂ, ਅਣਪੜ੍ਹਤਾ, ਭੁੱਖ ਬਿਮਾਰੀ, ਪਛੜੇਵਾਂ ਅਤੇ ਹੋਰ ਅਨੇਕਾਂ ਮੁਸ਼ਕਲਾਂ ਵਿੱਚ, ਨੀਵੇਂ ਪੱਧਰ ਦੀ ਜ਼ਿੰਦਗੀ ਗੁਜ਼ਾਰਨ ਲਈ ਮਜਬੂਰ ਹੋਣ। ਜੇ ਅੱਜ ਸਤਿਗੁਰੂ ਨਾਨਕ ਸਾਹਿਬ ਜੀ ਨੂੰ ਪੁਛੀਏ ਕਿ ਜੀ ਤੁਹਾਡਾ ਕੀ ਫੁਰਮਾਨ ਹੈ, ਇਸ ਪਰਥਾਏ ? ਤਾਂ ਉਹ ਝੱਟ ਹੁਕਮਨਾਮਾ ਸੁਣਾ ਦੇਣਗੇ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥ (15)**

ਗੁਰੂ ਨਾਨਕ ਦਰਬਾਰ ਗੁਰਦਵਾਰਾ ਸਿੰਘ ਸਭਾ ਧੰਨਬਾਦ (ਝਾਰਖੰਡ) ਵਿਖੇ ਦਾਸ ਨੂੰ ਸੰਗਤ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਪ੍ਰਬੰਧਕਾਂ ਨੇ ਗੁਰੂ ਘਰ ਦੀਆਂ ਅਲਮਾਰੀਆਂ, ਕਮਰੇ ਪੇਟੀਆਂ ਰੁਮਾਲਿਆਂ ਨਾਲ ਭਰੀਆਂ ਵਿਖਾਈਆਂ ਤੇ ਪੁੱਛਿਆ ਕਿ, "ਇਸ ਬਾਰੇ ਸੇਧ ਦਿਉ ਕਿ ਇਨ੍ਹਾਂ ਨੂੰ ਕਿਵੇਂ ਵਰਤਿਆ ਜਾਵੇ। ਸਾਂਭਣੇ ਨਾਮੁਮਕਿਨ ਹਨ, ਪੁਰਾਣੇ ਰੁਮਾਲੇ ਗਲਣੇ ਸ਼ੁਰੂ ਹੋ ਗਏ ਹਨ, ਜਗ੍ਹਾ ਦੀ ਵੀ ਤੰਗੀ ਹੈ।"

ਮੈਂ ਸੁਝਾਅ ਦਿੱਤਾ, "ਇਧਰ ਆਰਥਕ ਪੱਖੋਂ ਲੋਕ ਬਹੁਤ ਕਮਜ਼ੋਰ ਨੇ। ਗਰੀਬੀ ਭੁੱਖਮਰੀ ਬਹੁਤ ਹੈ। ਇਹ ਇਨ੍ਹਾਂ ਲੋੜਵੰਦਾਂ ਨੂੰ ਦਿੱਤੇ ਜਾ ਸਕਦੇ ਹਨ। ਲੱਭ ਕੇ ਗੁਰੂ ਪਿਆਰ ਵਾਲੇ ਸਿਕਲੀਗਰਾਂ ਨੂੰ ਪੁਜਦੇ ਕੀਤੇ ਜਾ ਸਕਦੇ ਹਨ....।"

"ਜੀ ਨਹੀਂ।" ਪ੍ਰਧਾਨ ਜੀ ਨੇ ਦੱਸਿਆ, "ਅਸੀਂ 21 ਨਵੰਬਰ, 1998 ਨੂੰ ਅਕਾਲ ਤਖਤ ਦੇ ਜਥੇਦਾਰ ਕੋਲੋਂ ਫੈਕਸ ਰਾਹੀਂ ਇਸ ਤਰ੍ਹਾਂ ਦੀ ਇਜਾਜ਼ਤ ਮੰਗੀ ਸੀ। ਉਨ੍ਹਾਂ 23 ਨਵੰਬਰ, 1998 ਨੂੰ ਜੁਆਬ ਵਿੱਚ ਲਿਖਿਆ ਹੈ ਕਿ ਰੁਮਾਲਿਆਂ ਦਾ ਮਨੁੱਖਾਂ ਲਈ ਵਰਤਣਾ ਅਯੋਗ ਹੈ। ਚਿੱਠੀ ਅਕਾਲ ਤਖਤ ਦੇ ਲੈਟਰ ਪੈਡ 'ਤੇ ਹੈੱਡ ਗ੍ਰੰਥੀ ਗਿਆਨੀ ਭਗਵਾਨ ਸਿੰਘ ਵੱਲੋਂ ਲਿਖੀ ਗਈ ਸੀ।

—0—

# ੧੮੩੬ ਵਿੱਚ ਹਰੀ ਸਿੰਘ ਨਲੂਏ ਨੇ ਦਰਰਾ ਖੈਬਰ ਦਾ ਰਸਤਾ ਰੋਕਣ ਲਈ ਜਮਰੌਦ ਕਿਲੇ ਦੀ ਉਸਾਰੀ ਕੀਤੀ।

*ਜਥੇਦਾਰ ਮਹਿੰਦਰ ਸਿੰਘ ਖਹਿਰਾ ਇਗਲੈਂਡ*
*07989927477*

ਇਥੇ ਹੀ ਬਸ ਨਹੀਂ ਸਿੱਖਾਂ ਨੇ ੧੦੨੪ ਈ. ਵਿੱਚ ਮਹਿਮੂਦ ਗਜ਼ਨਵੀ ਦੁਆਰਾ ਲੁੱਟੇ ਗਏ ਸੋਮਨਾਥ ਦੇ ਮੰਦਰ ਦੇ ਸੁਨਹਿਰੀ ਦਰਵਾਜੇ ਵਾਪਿਸ ਲਿਆਂਦੇ ਜੋ ਕਿ ਇਸ ਸਮੇਂ ਹਰਿਮੰਦਰ ਸਾਹਿਬ ਵਿੱਚ ਮੌਜੂਦ ਹਨ (ਨੋਟ: ਹੁਣ ਇਹ ਇਤਿਹਾਸਕ ਦਰਵਾਜੇ ਸ਼੍ਰੋਮਣੀ ਕਮੇਟੀ ਦੇ ਹੁਕਮਾਂ ਅਨੁਸਾਰ ਜੁਲਾਈ ੨੦੧੦ ਵਿੱਚ ਦਰਸ਼ਨੀ ਡਿਊਢੀ ਤੋਂ ਮੁਰੰਮਤ ਦੇ ਬਹਾਨੇ ਉਤਾਰ ਲਏ ਗਏ ਸਨ, ਜੋ ਹਾਲੇ ਤੱਕ ਵਾਪਿਸ ਨਹੀਂ ਲਗਾਏ ਗਏ।) ਗੋਲਕੁੰਡਾ ਦਾ ਅਨਮੋਲ ਕੋਹੇਨੂਰ ਹੀਰਾ ਜੋ ਨਾਦਰਸ਼ਾਹ ਲੁੱਟ ਕੇ ਲੈ ਗਿਆ ਸੀ ਉਹ ਵੀ ਸਿੱਖ ਰਾਜ ਵਿੱਚ ਹੀ ਵਾਪਿਸ ਲਿਆਂਦਾ ਗਿਆ। ਪੰਡਿਤ ਜਵਾਹਰ ਲਾਲ ਨਹਿਰੂ ਨੇ ਆਪਣੀ ਕਿਤਾਬ 'ਡਿਸਕਵਰੀ ਆਫ ਇੰਡੀਆ' ਵਿੱਚ ਲਿਖਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਉਸ ਵਕਤ ਮਾਨਵਤਾ ਭਰਪੂਰ ਇੱਕ ਅਜਿਹਾ ਰਾਜ ਸਥਾਪਿਤ ਕੀਤਾ ਜਦੋਂ ਸਾਰੀ ਦੁਨੀਆਂ ਵਿੱਚ ਧੋਖਾਧੜੀ ਅਤੇ ਅਪਰਾਧ ਦਾ ਬੋਲ ਬਾਲਾ ਸੀ ਪ੍ਰਿੰਸਪ ਮੁਤਾਬਿਕ ਇਤਿਹਾਸ ਵਿੱਚ ਅਜਿਹੀ ਕੋਈ ਮਿਸਾਲ ਨਹੀਂ ਮਿਲਦੀ ਜਿਥੇ ਕਿ ਇੱਕ ਇਕੱਲੇ ਵਿਅੱਕਤੀ ਨੇ ਅਪਰਾਧ ਰਹਿਤ ਵਿਸ਼ਾਲ ਹਕੂਮਤ ਕਾਇਮ ਕੀਤੀ ਹੋਵੇ, ਅਪਰਾਧ ਭਾਵੇਂ ਕਿੰਨਾ ਵੀ ਘਿਨਾਉਣਾ ਹੋਵੇ ਉਸ ਨੇ ਮੌਤ ਦੀ ਸਜਾ ਬਿੱਲਕੁਲ ਖਤਮ ਕਰ ਦਿੱਤੀ, ਜਦਕਿ ਦੂਸਰੇ ਪਾਸੇ ਇੰਗਲੈਂਡ ਵਿੱਚ ਮਾੜੇ ਮੋਟੇ ਅਪਰਾਧੀ ਨੂੰ ਵੀ ਮੌਤ ਦੀ ਸਜਾ ਸੁਣਾ ਦਿੱਤੀ ਜਾਂਦੀ ਸੀ" (ਪੁਸਤਕ 'ਵਿਲੱਖਣ ਸਿੱਖ' ਜਿਨ੍ਹਾਂ ਨੇ ਵਗਦੇ ਦਰਿਆਵਾਂ ਦੇ ਰੁਖ ਮੋੜ ਦਿੱਤੇ ਪੰਨਾ-੪੯)।

੧੮੩੬ ਵਿੱਚ ਹਰੀ ਸਿੰਘ ਨਲੂਏ ਨੇ ਜਮਰੌਦ ਵਿੱਖੇ ਇੱਕ ਬਹੁਤ ਅਧੁਨਿਕ ਤਕਨੀਕ ਦਾ ਕਿਲਾ ਉਸਾਰਿਆ। ਹਰੀ ਸਿੰਘ ਨਲੂਆ ਸਿੱਖ ਰਾਜ ਸਮੇਂ ਲਾਹੌਰ ਦਰਬਾਰ ਦਾ ਸਭ ਤੋਂ ਵੱਧ ਜੋਗ ਪ੍ਰਸ਼ਾਸ਼ਕ ਸੀ। ਮੁਗਲ ਸ਼ਾਸ਼ਨ ਨੂੰ ਕਸੂਰ, ਮੁਲਤਾਨ, ਕਸ਼ਮੀਰ ਪੇਸ਼ਾਵਰ ਵਿੱਚੋਂ ਖੱਤਮ ਕਰਨ ਦਾ ਸਿਹਰਾ ਵੀ ਹਰੀ ਸਿੰਘ ਨਲੂਏ ਵਲੋਂ ਛੇੜੀਆਂ ਗਈਆਂ ਮੁਹਿੰਮਾਂ ਨੂੰ ਜਾਂਦਾ ਹੈ। ਹਰੀ ਸਿੰਘ ਨਲੂਏ ਦਾ ਅਫਗਾਨਾਂ ਨੂੰ ਇਨਾਂ ਭੈ ਸੀ ਕਿ ਉਹ ਆਪਣੇ ਬੱਚਿਆਂ ਨੂੰ ਡਾਟਣ ਲੱਗਿਆਂ ਇਥੋਂ ਤੱਕ ਕਹਿੰਦੇ ਸਨ ਕਿ 'ਚੁੱਪ ਸ਼ਾ-ਹਰੀਆ ਰਾਂਗਲੇ' ਦਾ ਭਾਵ ਹੈ ਕਿ ਚੁੱਪ ਹੋ ਜਾ ਨਹੀਂ ਤਾਂ ਹਰੀਆ (ਹਰੀ ਸਿੰਘ) ਆ ਜਾਵੇਗਾ। ਬੱਚੇ ਚੁੱਪ ਕਰਾਉਣ ਲਈ ਅਫਗਾਨਿਸਤਾਨ ਵਿੱਚ ਇਹ ਇੱਕ ਕਹਾਵਤ ਬਣ ਗਈ ਸੀ। ਹਰੀ ਸਿੰਘ ਨਲੂਏ ਦੀਆਂ ਪ੍ਰਾਪਤੀਆਂ ਨੇ ਇਸ ਨੂੰ ਦੁਨੀਆਂ ਦੀ ਪਹਿਲੀ ਕਤਾਰ ਦੇ ਜਨਰਲਾਂ ਵਿੱਚ ਸ਼ੁਮਾਰ ਕੀਤਾ ਹੈ। ਇੰਗਲੈਂਡ ਦੀ ੧੯ਵੀਂ ਸਦੀ ਦੀ ਇੱਕ ਅਖਬਾਰ 'ਟਿਟ-ਬਿਟਸ' ਨੇ ਦੁਨੀਆਂ ਦੇ ਪਹਿਲੀ ਕਤਾਰ ਦੇ ਜਨਰਲਾਂ ਦਾ ਮੁਲਾਂਕਣ ਇਸ ਤਰ੍ਹਾਂ ਕੀਤਾ ਹੈ ਕਿ 'ਕਈ ਲੋਕ ਨੇਪੋਲੀਅਨ, ਕੁਝ ਲੋਕ ਮਾਰਸ਼ਲ ਹੈਨ ਜੈਨ ਬਰਗ ਅਤੇ ਕੁਝ ਅਨੁਸਾਰ ਲਾਰਡ ਕਿਚਨਰ ਜਾਂ ਜਨਰਲ ਕੈਰੋਬਜੀ ਜਾਂ ਹਲਾਕੂ ਖਾਂ, ਚੰਗੇਜ਼ ਖਾਂ, ਰਿਚਰਡ ਜਾਂ ਅਲਾਉਦੀਨ ਨੂੰ ਹੁਣ ਤੱਕ ਦੇ ਸ਼ਕਤੀਸ਼ਾਲੀ ਜਨਰਲ ਮੰਨਦੇ ਹਨ। ਪਰ ਭਾਰਤ ਦੇ ਉਤਰੀ ਹਿੱਸੇ ਵਿੱਚ ਹਰੀ ਸਿੰਘ ਨਲੂਏ ਦੇ ਨਾਮ ਦਾ ਇੱਕ ਅਜਿਹਾ ਜਨਰਲ ਹੋਇਆ ਹੈ ਜੇ ਉਹ ਕੁਝ ਸਾਲ ਹੋਰ ਜਿੰਦਾ ਰਹਿ ਜਾਂਦਾ ਤੇ ਉਸ ਕੋਲ ਬ੍ਰਿਟਿਸ਼ ਹਕੂਮਤ ਦਾ ਤੋਪਖਾਨਾ ਹੁੰਦਾ ਤਾਂ ਉਸ ਨੇ ਏਸ਼ੀਆ ਅਤੇ ਯੂਰਪ ਦੇ ਬਹੁਤੇ ਹਿੱਸੇ 'ਤੇ ਕਬਜਾ ਕਰ ਲੈਣਾ ਸੀ। ਸਿੱਖਾਂ ਵਲੋਂ ੧੮੧੯ ਵਿੱਚ ਕਸ਼ਮੀਰ ਅਤੇ ੧੮੩੪ ਵਿੱਚ ਪੇਸ਼ਾਵਰ ਫਤਹਿ ਕਰਨਾ ਇਹ ਭਾਰਤੀ ਇਤਿਹਾਸ ਦੀਆਂ ਦੋ ਮਹਾਨ ਪ੍ਰਾਪਤੀਆਂ ਹਨ

ਜਿਹਨਾਂ ਦਾ ਸਿਹਰਾ ਸਿੱਖ ਕੌਮ ਨੂੰ ਜਾਂਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੀ ਕਮਾਨ ਹੇਠ ਜਦ ਉਹ ਇੱਕ (ਸਿੱਖ ਕੌਮ) ਵਿਸ਼ਾਲ ਅਤੇ ਸ਼ਕਤੀਸ਼ਾਲੀ ਰਾਜ ਭਾਗ ਦੇ ਮਾਲਿਕ ਬਣੇ ਤਾਂ ਉਨ੍ਹਾਂ ਨੇ ਆਪਣੀ ਰਾਜ ਸੱਤਾ ਦਾ ਇਸਤੇਮਾਲ ਜਿਸ ਸੰਕੋਚ ਸੁਚੱਜਤਾ ਅਤੇ ਯੋਗਤਾ ਨਾਲ ਕੀਤਾ, ਉਸਨੂੰ ਸ਼ਾਹ ਮੁਹੰਮਦ ਵਰਗੇ ਕਵੀਆਂ ਨੇ ਆਪਣੀਆਂ ਮਹਾਨ ਰਚਨਾਵਾਂ ਵਿੱਚ ਹਮੇਸ਼ਾਂ-ਹਮੇਸ਼ਾਂ ਲਈ ਸੁਰੱਖਸ਼ਿਤ ਕਰ ਦਿੱਤਾ ਹੋਇਆ ਹੈ ਅਤੇ ਸਮੇਂ ਦੇ ਨਾਲ ਨਾਲ ਇਸ ਨੂੰ ਹਰ ਨਿਰਪਕਸ਼ ਪੱਧਰ ਤੇ ਅੱਜ ਵੀ ਵੱਧ ਤੋਂ ਵੱਧ ਸਲਾਹਿਆ ਅਤੇ ਸਤਿਕਾਰਿਆ ਜਾ ਰਿਹਾ ਹੈ, ਸਿੱਖਾਂ ਦੇ ਰਾਜ-ਕਾਜ ਸਮੇਂ ਇਤਿਹਾਸ ਵਿੱਚ ਪਹਿਲੀ ਵਾਰੀ ਸਾਰੀਆਂ ਕੌਮਾਂ ਨੂੰ ਮੁਕੰਮਲ ਸਦਭਾਵਨਾ ਅਤੇ ਭਾਈਚਾਰੇ ਦੇ ਮਹੌਲ ਵਿੱਚ ਰਹਿਣ ਅਤੇ ਵਿਕਸਤ ਹੋਣ ਦਾ ਅਵਸਰ ਪ੍ਰਾਪਤ ਹੋਇਆ ਅਤੇ ਰੰਗ, ਨਸਲ ਜਾਂ ਮਜ਼ਹਬ ਦੀ ਬਿਨਾ 'ਤੇ ਕਿਸੇ ਨਾਲ ਕਦੇ ਕੋਈ ਵਿਤਕਰਾ ਨਹੀਂ ਕੀਤਾ ਗਿਆ।

ਜੋ ਲੋਕ ਅੱਜ ਧਰਮ ਨਿਰਪੱਖਸ਼ਤਾ, ਰਾਸ਼ਟਰੀ ਏਕਤਾ ਅਤੇ ਸਦਭਾਵਨਾ ਦੀਆਂ ਫੀਗਾਂ ਮਾਰਦੇ ਹਨ ਪ੍ਰੰਤੂ ਅਮਲੀ ਪੱਧਰ ਤੇ ਜਿਹਨਾਂ ਨੇ ਇਹਨਾਂ ਹੀ ਸਿਧਾਂਤਾਂ ਨੂੰ ਘੱਟ ਗਿਣਤੀਆਂ ਦੇ ਘਾਤ ਲਈ ਘੜ ਲਿਆ ਹੋਇਆ ਹੈ। ਉਨ੍ਹਾਂ ਨੂੰ ਸਿੰਘਾਂ ਦੇ ਰਾਜ ਕਾਲ ਸਮੇਂ ਦੀਆਂ ਉੱਚੀਆਂ ਰਵਾਇਤਾਂ ਤੋਂ ਕਾਫੀ ਸਬਕ ਮਿਲ ਸਕਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਵਿੱਚ ਹਰ ਪੱਧਰ ਤੇ ਬਹੁਤ ਵੱਡੀ ਗਿਣਤੀ ਹਿੰਦੂਆਂ, ਮੁਸਮਮਾਨਾਂ ਅਤੇ ਇਸਾਈਆਂ ਦੀ ਸੀ, ਜਿਨ੍ਹਾਂ ਲਈ ਵੱਡੀ ਤੋਂ ਵੱਡੀ ਪੱਦਵੀ ਦੇ ਦਰਵਾਜ਼ੇ ਵੀ ਖੁਲ੍ਹੇ ਸਨ। ਕਿਤਨੀ ਹੈਰਾਨੀ ਦੀ ਗੱਲ ਹੈ ਕਿ ਜਿਸ ਸਮੇਂ ਵਿਰੋਧੀਆਂ ਦਾ ਸਫਾਇਆ ਕਰਨ ਲਈ ਛੋਟੇ ਛੋਟੇ ਜ਼ੁਰਮ ਦੀ ਵੀ ਸਜਾ ਮੌਤ ਸੀ ਉਸ ਸਮੇਂ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੁੱਚੇ ਰਾਜ ਕਾਲ ਵਿੱਚ ਇੱਕ ਵੀ ਵਿਅੱਕਤੀ ਨੂੰ ਮੌਤ ਦੀ ਸਜਾ ਨਹੀਂ ਦਿੱਤੀ ਗਈ। ਇਸ ਪ੍ਰਾਪਤੀ ਦੀ ਮਹੱਤਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਭਾਰਤ ਸਮੇਤ ਦੁਨੀਆਂ ਦੇ ਵੱਡੇ ਤੋਂ ਵੱਡੇ ਮੁਲਕ ਅੱਜ ਤੱਕ ਮੌਤ ਦੀ ਸਜਾ ਨੂੰ ਖੱਤਮ ਕਰਨ ਦਾ ਹੌਸਲਾ ਨਹੀਂ ਕਰ ਸਕੇ।

ਸਿੱਖ ਰਾਜ ਦੇ ਪੱਤਨ ਉਪਰੰਤ ਵਾਪਰਨ ਵਾਲੀਆਂ ਇਤਿਹਾਸਕ ਘਟਨਾਵਾਂ ਤੋਂ ਪ੍ਰਭਾਵਿਤ ਹੋ ਕੇ ਕਈ ਇਤਿਹਾਸਕਾਰ ਅਤੇ ਵਿਚਾਰਵਾਨ ਆਪਣੇ ਸ਼ੰਕੇ ਦਾ ਪ੍ਰਗਟਾਵਾ ਕਰਦੇ ਹਨ ਕਿ ਜੇ ਸਿੰਘਾਂ ਨੇ ਆਪਣੀ ਰਾਜ ਸੱਤਾ ਸਮੇਂ ਇਤਨੀ ਖੁਲ੍ਹ ਦਿਲੀ ਨਾ ਦਿਖਾਈ ਹੁੰਦੀ ਅਤੇ ਗੈਰ ਸਿੱਖਾਂ ਨੂੰ ਇਤਨੀ ਵੱਡੀ ਪੱਧਰ ਤੇ ਰਾਜ ਸੱਤਾ ਵਿੱਚ ਆਪਣਾ ਭਾਈਵਾਲ ਨਾ ਬਣਾਇਆ ਹੁੰਦਾ ਤਾ ਸ਼ਾਇਦ ਸਿੱਖ ਰਾਜ ਦਾ ਅੰਤ ਇਤਨੀ ਛੇਤੀ ਨਾ ਹੁੰਦਾ, ਕਿਉਂਕਿ ਉਹ ਉਨ੍ਹਾਂ ਧੋਖਿਆਂ ਦਾ ਸ਼ਿਕਾਰ ਹੋਣ ਤੋਂ ਬਚ ਜਾਂਦੇ, ਜਿਸ ਕਾਰਣ ਸਿੱਖਾਂ ਦਾ ਰਾਜ ਭਾਗ ਮਹਰਾਜਾ ਰਣਜੀਤ ਸਿੰਘ ਦੀ ਮੌਤ ਦੇ ਨਾਲ ਹੀ ਬਿਖਰ ਗਿਆ।

ਪਰੰਤੂ ਜੋ ਜੋ ਸਿਧਾਂਤ ਅਤੇ ਜੋ ਜੋ ਕਦਰਾਂ ਕੀਮਤਾਂ ਸਿੱਖ ਕੌਮ ਨੂੰ ਆਪਣੀ ਗੁੜ੍ਹਤੀ ਵਿੱਚ ਮਿਲੀਆਂ ਸਨ ਉਨ੍ਹਾਂ ਦੀ ਰੌਸ਼ਨੀ ਵਿੱਚ ਉਹ ਐਸਾ ਕਰ ਹੀ ਨਹੀਂ ਸੀ ਸਕਦੀ ਕਿ ਇਹ ਗੈਰ-ਸਿੱਖਾਂ ਨੂੰ ਆਪਣੇ ਰਾਜ ਭਾਗ ਵਿੱਚ ਹਿੱਸੇ ਤੋਂ ਲਾਭੇ ਰੱਖਦੀ। ਜੋ ਜੋ ਧੋਖੇ ਸਿੱਖ ਕੌਮ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਜਾਂ ਉਨ੍ਹਾਂ ਦੇ ਰਾਜ ਕਾਲ ਸਮੇਂ ਹੋਏ, ਇਹ ਨਾਂ ਤਾਂ ਪਹਿਲਾ ਧੋਖਾ ਸਨ, ਜਿਸ ਦਾ ਸਿੰਘਾਂ ਨੂੰ ਸ਼ਿਕਾਰ ਹੋਣਾ ਪਿਆ ਤੇ ਨਾ ਹੀ ਆਖਰੀ, ਸਿੰਘਾਂ ਦੀ ਅਜੋਕੀ ਦੁਰਦਸ਼ਾ ਦਾ ਮੂਲ ਕਾਰਣ ਵੀ ਇੱਕ ਧੋਖਾ ਹੀ ਹੈ, ਜੋ ਉਨ੍ਹਾਂ ਨਾਲ ਸੁਤੰਤਰਤਾ, ਰਾਸ਼ਟਰੀ ਏਕਤਾ ਅਤੇ ਧਰਮ ਨਿਰਪੱਖਸ਼ਤਾ ਦੇ ਨਾਂਅ ਤੇ ਕੀਤਾ ਗਿਆ।

ਅੱਜ ਹਰ ਕੋਈ ਜਾਣਦਾ ਹੈ ਕਿ ਸਿੰਘਾਂ ਨੇ ਆਪਣਾ ਰਾਜ ਭਾਗ ਲੜਾਈ ਦੇ ਮੈਦਾਨਾਂ ਵਿੱਚ ਨਹੀਂ ਸਗੋਂ ਬੰਦ ਕਮਰਿਆਂ ਵਿੱਚ ਗੁਆਇਆ, ਜਿਥੇ ਧ੍ਰੋਹ ਤੇ ਧੱਕੇਸ਼ਾਹੀ ਨੇ ਖਾਲਸਾ ਸਰਕਾਰ ਦੇ ਖਿਲਾਫ ਸਾਜਿਸ਼ਾਂ ਰੱਚੀਆਂ। ਰਵਾਇਤੀ ਗੱਦਾਰਾਂ ਧੋਖੇਬਾਜ਼ਾਂ ਅਤੇ ਦਲਾਲਾਂ ਨੇ ਅੰਗ੍ਰੇਜ਼ਾਂ ਨਾਲ ਮਿਲੀ ਭੁਗਤ ਕਰਕੇ ਉਸ ਸਿੱਖ ਰਾਜ ਦੀ ਕਬਰ ਤੇ ਆਪਣੀ ਰਜਵਾੜੇਸ਼ਾਹੀ ਕਾਇਮ ਕਰਨ ਦੀ ਯੋਜਨਾ ਬਣਾਈ, ਜਿਸ ਨੇ ਉਨ੍ਹਾਂ ਦੇ ਮੂੰਹ ਤੋਂ ਸਦੀਆਂ ਦੀ ਗੁਲਾਮੀ ਦਾ ਦਲਿੱਦਰ ਧੋਤਾ

ਸੀ। ਕਸ਼ਮੀਰ ਦੀ ਰਿਆਸਤ ਇਸ ਦਾ ਸ਼ਾਖਸ਼ਾਤ ਸਬੂਤ ਹੈ। ਯੂ. ਪੀ. ਦੇ ਹਿੰਦੂ ਬ੍ਰਾਹਮਣਾਂ, ਨਕਲੀ ਬਣੇ ਸਿੱਖ ਤੇਜ ਸਿੰਘ ਮਿਸਰ ਅਤੇ ਲਾਲ ਸਿੰਘ, ਕਸ਼ਮੀਰ ਦੇ ਡੋਗਰੇ ਗੁਲਾਬ ਸਿੰਘ ਅਤੇ ਧਿਆਨ ਸਿੰਘ, ਮਹਾਰਾਸ਼ਟਰ ਦੇ ਬਾਣੀਏ ਖੁਸ਼ਹਾਲ ਸਿੰਘ ਅਤੇ ਪੰਜਾਬ ਦੇ ਸੋਹਣ ਲਾਲ ਸੂਰੀ ਵਰਗਿਆਂ ਨੇ ਜਿਸ ਜਿਸ ਤਰ੍ਹਾਂ ਸਿੱਖ ਕੌਮ ਦੀ ਪਿੱਠ ਵਿੱਚ ਛੁਰਾ ਮਾਰਿਆ ਉਹ ਉਨ੍ਹਾਂ ਦੇ ਆਪੋ ਆਪਣੇ ਫਿਰਕੇ ਤੇ ਸਦੀਵੀ ਕਾਲਖ ਦੇ ਧੱਬੇ ਹਨ ਜੋ ਕਦੇ ਵੀ ਧੋਤੇ ਨਹੀਂ ਜਾ ਸਕਣਗੇ। ਜਾਹਰ ਹੈ ਕਿ ਦੇਸ ਦੀ ਅਜ਼ਾਦੀ ਦੀ ਲੜਾਈ ਦਾ ਕੋਈ ਵੀ ਫਰੰਟ ਐਸਾ ਨਹੀਂ ਜਿਸ ਦੇ ਹਰ ਮੁਹਾਜ ਤੇ ਸਿੱਖ ਕੌਮ ਨੇ ਸਭ ਤੋਂ ਵੱਧ ਚੜ੍ਹ ਕੇ ਹਿੱਸਾ ਨਾ ਪਾਇਆ ਹੋਵੇ ਇਸ ਦੀਆਂ ਜਾਨੀ ਅਤੇ ਮਾਲੀ ਕੁਰਬਾਨੀਆਂ ਹੋਰਨਾਂ ਕੌਮਾਂ ਦੇ ਮੁਕਾਬਲੇ ਕਿਤੇ ਵੱਧ ਹਨ ਭਾਵੇਂ ਸਿੱਖ ਕੌਮ ਦੀ ਗਿਣਤੀ ਉਸ ਸਮੇਂ ਦੇਸ਼ ਦੀ ਕੁਲ ਅਬਾਦੀ ਦਾ ਕੇਵਲ ੧.੫ ਫੀਸਦੀ ਹੀ ਸੀ ਤਾਂ ਵੀ ਅੰਗ੍ਰੇਜ਼ਾਂ ਕੋਲੋਂ ਭਾਰਤ ਨੂੰ ਆਜ਼ਾਦ ਕਰਉਣ ਲਈ ਕੀਤੀਆਂ ਕੁਰਬਾਨੀਆਂ ਵਿੱਚ ਇਸ ਦਾ ਹਿੱਸਾ ੯੦ ਫੀਸਦੀ ਤੋਂ ਵੀ ਉਪਰ ਹੈ। ੧੯੪੭ ਤੋਂ ਬਾਅਦ ਵੀ ਸਿੱਖਾਂ ਨੇ ਭਾਰਤ ਨੂੰ ਅਜੇ ਤੱਕ ਕਿਧਰੇ ਵੀ ਸ਼ਰਮਸਾਰ ਨਹੀਂ ਹੋਣ ਦਿੱਤਾ ਸਗੋਂ ਹਰ ਮੌਕੇ ਇਸ ਦੀ ਆਨ ਅਤੇ ਸ਼ਾਨ ਬਰਕਰਾਰ ਰੱਖੀ ਹੈ। 'ਸਿੱਖ ਕੌਮ ਨੇ ਭਾਰਤ ਨੂੰ ਇਸ ਦੇ ਸਭ ਤੋਂ ਵਧੀਆ ਆਰਮੀ ਜਨਰਲ, ਇੰਜਨੀਅਰ, ਖਿਡਾਰੀ, ਅਰਥ-ਸ਼ਾਸ਼ਤਰੀ, ਰਣਨੀਤੀਕਾਰ ਅਤੇ ਸਾਹਸੀ ਵਿਅੱਕਤੀ ਦਿੱਤੇ ਹਨ, ਜਿਨ੍ਹਾਂ ਨੇ ਭਾਰਤ ਦੇ ਇਤਿਹਾਸ ਨੂੰ ਚਾਰਚੰਨ ਲਾਏ ਹਨ। ਕਾਮਨਵੈਲਥ ਦੇਸ਼ਾਂ ਦੀ ਸਭ ਤੋਂ ਵੱਧ ਸਨਮਾਨਿਤ ਆਰਮੀ ਬਟਾਲੀਅਨ, ਕਾਮਨਵੈਲਥ ਦਾ ਸਭ ਤੋਂ ਵੱਧ ਸਨਮਾਨਿਤ ਫੌਜੀ, ਕਾਮਨਵੈਲਥ ਦਾ ਸਭ ਤੋਂ ਵੱਧ ਸਨਮਾਨਿਤ ਫਾਈਟਰ ਪਾਇਲਟ, ਭਾਰਤ ਦਾ ਸਭ ਤੋਂ ਵੱਧ ਸਨਮਾਨਿਤ ਐਥਲੀਟ, ਇਹ ਸਾਰੇ ਸਿੱਖ ਹੀ ਹਨ। ਅਜਿਹੀ ਸਿੱਖ ਕੌਮ ਦੀ ਨਸਲਕੁਸ਼ੀ ਕਰਕੇ ਸਿੱਖਾਂ ਨੂੰ ਹੀ ਅਤਿਵਾਦੀ, ਵੱਖਵਾਦੀ ਅਤੇ ਦੇਸ ਧਰੋਹੀ ਕਹਿਣ ਵਾਲਿਆਂ ਨੂੰ ਚੱਪਣੀ ਵਿੱਚ ਨੱਕ ਡੁਬੋ ਕੇ ਮਰ ਜਾਣਾ ਚਾਹੀਦਾ ਹੈ।

—0—

*ਸਫਾ 17 ਦਾ ਬਾਕੀ*

ਗੱਲ ਕੀ ਕਦੇ ਕੁਝ ਤੇ ਕਦੇ ਕੁਝ, ਬਸ ਇਹ ਸਿਲਸਿਲਾ ਜਾਰੀ ਰਹਿੰਦਾ ਹੈ। ਮਨ ਸਾਨੂੰ ਸਦਾ ਅੰਨ੍ਹਾ ਬਣਾਈ ਰੱਖਦਾ ਹੈ।

ਯਾਦ ਰੱਖੋ ਜਦੋਂ ਤੱਕ ਮਨ ਕਾਇਮ ਹੈ, ਅਸ਼ਾਂਤੀ ਬਣੀ ਰਹੇਗੀ। ਸਾਡੇ ਅੰਦਰ ਵਿਚਾਰ ਜਾਂ ਫੁਰਨੇ ਚਲਦੇ ਰਹਿਣਗੇ ਤੇ ਸਾਡਾ ਮਨ ਬਲਵਾਨ ਹੁੰਦਾ ਰਹੇਗਾ। ਇਸ ਲਈ ਲੋੜ ਹੈ ਕਿ ਅਸੀਂ ਆਪਣੇ ਵਿਚਾਰਾਂ, ਕਰਮਾਂ ਅਤੇ ਹੋਰ ਸਾਰੀਆਂ ਕਿਰਿਆਵਾਂ ਲਈ, ਪਲ-ਪਲ ਸਾਖਸ਼ੀ ਬਣ ਕੇ ਰਹੀਏ। ਜੋ ਵੀ ਕਰੋ ਜਾਂ ਕਰਨਾ ਪੈ ਰਿਹਾ ਹੈ ਬਸ ਸ਼ਾਖਸ਼ੀ ਬਣ ਕੇ ਰਹੀਏ। ਜਿਵੇਂ ਇਹ ਸਭ ਕੁਝ ਸਾਡੇ ਪਾਸੋਂ ਕੋਈ ਹੋਰ ਕਰਵਾ ਰਿਹਾ ਹੈ। ਅਸੀਂ ਕੇਵਲ ਦੂਰੋਂ ਵੇਖਦੇ ਹੀ ਰਹੀਏ।

ਦੌਲਤ ਮਨ ਦੀ ਭੁੱਖ ਹੈ ਤੇ ਪਰਾਇਆ ਰੂਪ ਮਨ ਦੀ ਪਿਆਸ ਹੈ। ਕਰਤਾ ਭਾਵ ਮਨ ਦੀ ਖੁਰਾਕ ਹੈ ਤੇ ਹੰਕਾਰ ਮਨ ਦਾ ਪੈਟਰੋਲ ਹੈ। ਜਿਵੇਂ-ਜਿਵੇਂ ਇਹ ਚੀਜ਼ਾਂ ਮਨ ਨੂੰ ਘੱਟ ਮਿਲਣਗੀਆਂ ਤਿਵੇਂ-ਤਿਵੇਂ ਇਹ ਕਮਜ਼ੋਰ ਹੁੰਦਾ ਜਾਵੇਗਾ। ਭਗਤੀ ਕਰਨ ਦਾ ਇਹੋ ਹੀ ਮਕਸਦ ਹੈ ਕਿ ਮਨ ਨਾਲ ਸੰਘਰਸ਼ ਕੀਤਾ ਜਾਵੇ ਤਾਂ ਜੋ ਇਸ ਦੀ ਮੌਤ ਹੋ ਸਕੇ।

ਇਹ ਸੰਸਾਰ ਮਨ ਦਾ ਦੇਸ਼ ਨਹੀਂ, ਇਸ ਲਈ ਵਾਰ-ਵਾਰ ਤਨ ਧਾਰਨ ਕਰਕੇ ਭਟਕਦਾ ਰਹਿੰਦਾ ਹੇ। ਇਹ ਮਨ ਜਿਸ ਗੱਲ ਜਾਂ ਚੀਜ਼ ਨੂੰ ਮਨ ਲੈਂਦਾ ਹੈ, ਉਸ ਦੇ ਅੰਦਰ ਸੰਸਕਾਰ ਬਣਦੇ ਹਨ। ਮਨ ਨੇ ਧੰਨ ਨੂੰ ਧੰਨ ਕਰਕੇ ਮਨ ਲਿਆ ਹੈ ਤੇ ਇਸੇ ਤਰ੍ਹਾਂ ਪਰਿਵਾਰ ਨੂੰ ਪਰਿਵਾਰ ਕਰਕੇ ਸਵੀਕਾਰ ਕਰ ਲਿਆ ਹੈ। ਇਸ ਲਈ ਇਹ ਸਭ ਮਨ ਦਾ ਹਿੱਸਾ ਬਣ ਜਾਂਦੇ ਹਨ ਤੇ ਇਹ ਯਾਦ ਆਉਂਦੇ ਰਹਿੰਦੇ ਹਨ। ਪਰ ਮੁਸ਼ਕਲ ਇਹ ਹੈ ਕਿ ਮਨ ਪਰਮਾਤਮਾ ਨੂੰ ਪਰਮਾਤਮਾ ਕਰਕੇ ਨਹੀਂ ਮੰਨਦਾ ਜਿਸ ਕਰਕੇ ਸਦਾ ਸ਼ੱਕ ਬਣਿਆ ਰਹਿੰਦਾ ਹੈ।

ਸਾਡੇ ਤਨ ਨੂੰ ਪ੍ਰਕਿਰਤੀ ਬਦਲਦੀ ਰਹਿੰਦੀ ਹੈ। ਇਕ ਦਿਨ ਇਹ ਬੱਚੇ ਦੇ ਰੂਪ ਵਿੱਚ ਹੁੰਦਾ ਹੈ, ਜਵਾਨ ਹੁੰਦਾ ਹੈ ਤੇ ਫਿਰ ਬ੍ਰਿਧ ਹੋ ਜਾਂਦਾ ਹੈ ਪਰ ਸਾਡਾ ਮਨ ਤਾਂ ਦਿਨ ਪ੍ਰਤੀ ਦਿਨ ਬਲਵਾਨ ਹੁੰਦਾ ਰਹਿੰਦਾ ਹੈ। ਇਸ ਤੋਂ ਪਹਿਲਾਂ ਕਿ ਤਨ ਇਕ ਦਿਨ ਸਮਸ਼ਾਨ ਘਾਟ ਤੱਕ ਪੁੱਜ ਜਾਵੇ, ਮਨ ਦੀ ਮੌਤ ਹੋਣੀ ਜ਼ਰੂਰੀ ਹੈ ਵਰਨਾ ਸਮਝੋ ਕਿ ਅਸੀਂ ਆਪਣੀ ਜੀਵਨ ਬਾਜ਼ੀ ਇਸ ਸੰਸਾਰ ਤੋਂ ਹਾਰ ਕੇ ਜਾ ਰਹੇ ਹਾਂ। ਮਨ ਦੀ ਮੌਤ ਉਪਰ ਹੀ ਭਗਤੀ ਦਾ ਫੱਲ ਉਗ ਸਕਦਾ ਹੈ।

—0—

# ਦੁੱਖਦਾਈ ਵਿਛੋੜਾ

*ਸੰਪੂਰਨ ਸਿੰਘ*
*9417924009*

ਡਾ. ਗੁਰਦੀਪ ਸਿੰਘ ਨੂੰ ਮੈਂ ਉਦੋਂ ਦਾ ਜਾਣਦਾ ਹਾਂ, ਜਦ ਉਹ ਗੌ. ਰਜਿੰਦਰਾ ਮੈਡੀਕਲ ਕਾਲਜ ਵਿੱਚ ਸੀਨੀਅਰ ਲੈਚਰਰਾਰ ਸਨ। ਉਨ੍ਹਾਂ ਦੇ ਵਿਦਿਆਰਥੀ (Medical Students) ਉਨ੍ਹਾਂ ਦੇ ਪੜ੍ਹਾਉਣ ਦੇ ਢੰਗ ਤੋਂ ਬਹੁਤ ਪ੍ਰਭਾਵਿਤ ਸਨ। ਮੇਰੇ ਨਾਲ ਇੱਕ ਦਿਨ ਉਹ ਗੱਲਾਂ ਬਾਤਾਂ ਕਰਦਿਆਂ ਬੜੇ ਹੀ ਜ਼ਜ਼ਬਾਤੀ ਹੋ ਗਏ ਸਨ। ਮੈਨੂੰ ਅੱਜ ਵੀ ਉਨ੍ਹਾਂ ਦੇ ਉਹ ਅਲਫਾਜ਼ ਯਾਦ ਹਨ, ਜਿਹੜੇ ਸੁਨਹਿਰੀ ਸ਼ਬਦ ਉਨ੍ਹਾਂ ਨੇ ਉਸ ਵੇਲੇ ਉਚਾਰੇ ਸਨ, "ਜੋ ਅਧਿਆਪਕ ਆਪ ਪੜ੍ਹਨ ਦਾ ਸ਼ੌਕ ਨਹੀਂ ਰੱਖਦੇ, ਉਹ ਆਪਣੇ ਵਿਦਿਆਰਥੀਆਂ ਨੂੰ ਵੀ ਪੜ੍ਹਾਉਣ ਤੋਂ ਸੱਖਣੇ ਹੁੰਦੇ ਹਨ। ਉਹ ਬੋਲਦੇ ਗਏ, "ਮੇਰਾ ਕੰਮ ਵਿਦਿਆਰਥੀਆਂ ਨੂੰ ਤਾਲੀਮ ਦੇਣਾ ਹੈ। ਇਹ ਮੇਰੀ ਜ਼ਿੰਮੇਵਾਰੀ ਹੈ।" ਪਰੇਸ਼ਾਨੀਆਂ ਗ਼ੈਰ ਜ਼ਿੰਮੇਵਾਰੀ ਤੋਂ ਉੱਭਰਦੀਆਂ ਹਨ ਅਤੇ ਆਪ ਜ਼ਿੰਮੇਵਾਰੀ ਚੁੱਕਣ ਤੋਂ ਬਿਨ੍ਹਾਂ ਇੱਕ ਡਾਕਟਰ ਦੀ ਪਹਿਚਾਣ ਸਮਾਜ ਵਿੱਚ ਨਹੀਂ ਬਣ ਸਕਦੀ। ਇਹੀ ਕਾਰਨ ਹੈ ਕਿ ਕਈ ਡਾਕਟਰਾਂ ਪਾਸ ਮੈਡੀਕਲ ਦੀ ਡਿਗਰੀ ਤਾਂ ਹੈ, ਪਰ ਉਨ੍ਹਾਂ ਦੀ ਲੋਕਾਂ ਵਿੱਚ ਪਹਿਚਾਣ ਨਹੀਂ।" ਉਹ ਕੁਝ ਦੇਰ ਚੁੱਪ ਕਰ ਕੁਝ ਸੋਚਦੇ ਰਹੇ।

ਫਿਰ ਕਿਹਾ,"ਜ਼ਿੰਮੇਵਾਰੀ ਵਿਅਕਤੀਗਤ ਹੁੰਦੀ ਹੈ।" ਸਾਂਝੀ ਜ਼ਿੰਮੇਵਾਰੀ ਤਾਂ, ਜ਼ਿੰਮੇਵਾਰੀ ਤੋਂ ਬੱਚਣ ਦਾ ਇੱਕ ਬਹਾਨਾ ਹੁੰਦੀ ਹੈ। ਸੋ ਸਾਂਝੀ ਜ਼ਿੰਮੇਵਾਰੀ ਦੇ ਕੋਈ ਅਰਥ ਨਹੀਂ ਹੁੰਦੇ। ਜ਼ਿੰਮੇਵਾਰੀ ਆਪ ਨਹੀਂ ਉਪਜਦੀ, ਕਿਧਰੋਂ ਮਿਲਦੀ ਵੀ ਨਹੀਂ, ਇਹ ਸਾਡੀ ਆਪਣੀ ਚੋਣ ਹੁੰਦੀ ਹੈ, ਇਹ ਸਾਡੇ ਅੰਦਰੋਂ ਹੀ ਉਪਜਦੀ ਹੈ। ਮੈਂ ਸਮਝਦਾ ਹਾਂ ਇਸ ਨਾਲ ਜ਼ਿੰਦਗੀ ਨੂੰ ਅਰਥ ਮਿਲਦੇ ਹਨ। ਇਸੀ ਮਨੋਬਿਰਤੀ ਨਾਲ ਡਾਕਟਰ ਦੀ ਜਾਣ ਪਹਿਚਾਣ ਵੱਧਦੀ ਹੈ ਅਤੇ ਮਹੱਤਵ ਉਭਰਦਾ ਹੈ। ਉਹ ਹੱਸ ਪਏ ਅਤੇ ਮੇਰੇ ਵੱਲ ਖੀਵੀ ਅੱਖਾਂ ਨਾਲ ਵੇਖਣ ਲੱਗ ਪਏ। ਉਨ੍ਹਾਂ ਦੀਆਂ ਗੱਲਾਂ ਦਾ ਮੇਰੇ ਉੱਪਰ ਬੜਾ ਡੂੰਘਾ ਅਸਰ ਹੋਇਆ।

ਉਸ ਤੋਂ ਅਗਲੇ ਦਿਨ ਮੈਂ ਇੱਕ ਮਰੀਜ਼ ਨੂੰ ਰਾਜਿੰਦਰਾ ਹਸਪਤਾਲ ਲੈ ਗਿਆ ਸੀ ਪਰ ਡਾ. ਗੁਰਦੀਪ ਜੀ ਆਪਣੀ ਕੁਰਸੀ 'ਤੇ ਮੌਜੂਦ ਨਹੀਂ ਸਨ। ਮੈਂ ਉਸੀ ਮਰੀਜ਼ ਨੂੰ ਡਾ. ਐਨ.ਡੀ. ਅਗਰਵਾਲ ਕੋਲ ਲੈ ਗਿਆ। ਡਾ. ਅਗਰਵਾਲ, ਉਸ ਸਮੇਂ ਲੰਚ ਲਈ ਜਾਣ ਵਾਲੇ ਸਨ, ਪਰ ਮਰੀਜ਼ ਦੀ ਹਾਲਤ ਦੇਖਦਿਆਂ ਹੀ ਉਹ, ਆਪ ਹੀ ਉਸ ਮਰੀਜ਼ ਨੂੰ ਪਲਾਸਟਰ ਪੱਟੀ ਲਾਉਣ ਮੇਰੇ ਨਾਲ ਤੁਰ ਪਏ। ਪਲਾਸਟਰ ਲਾਉਣ ਲਈ ਉਨ੍ਹਾਂ ਨੂੰ 200 ਕਦਮ ਪੈਦਲ ਚੱਲ ਕੇ, ਵਰਕਸ਼ਾਪ ਜਾਣਾ ਪਿਆ। ਪਰ ਉਥੇ ਹੀ ਡਾ. ਗੁਰਦੀਪ ਆਪਣੇ ਮਰੀਜ਼ਾਂ ਨੂੰ ਪਲਾਸਟਰ ਲਾਉਣ ਦੀ ਡਿਊਟੀ ਨਿਭਾ ਰਹੇ ਸਨ। ਕਿਸੇ ਦੀ ਪਿੰਡਲੀ ਟੁੱਟੀ ਹੋਈ ਸੀ, ਕਿਸੇ ਹੋਰ ਮਰੀਜ਼ ਦੀ ਬਾਂਹ ਫਰੈਕਚਰ ਸੀ। ਉਨ੍ਹਾਂ ਨੂੰ Lunch Hours ਵਿੱਚ ਕੰਮ ਕਰਦਿਆਂ ਦੇਖ, ਡਾ. ਐਨ.ਡੀ. ਅਗਰਵਾਲ ਬੋਲੇ,"Here is my 'Abu-Ben-Adhem' always available in service of his own people" ਮੈਂ ਵੀ ਉੱਥੇ ਡਾਕਟਰ ਅਗਰਵਾਲ ਸਾਹਿਬ ਕੋਲ ਬੈਠ ਗਿਆ।

ਜੱਦ ਡਾ. ਗੁਰਦੀਪ ਵਹਿਲੇ ਹੋ ਕੇ ਡਾ. ਅਗਰਵਾਲ ਸਾਹਿਬ ਪਾਸ ਆਏ ਤਾਂ ਉਨ੍ਹਾਂ ਨੂੰ Professor and Head of Orthopedic Department ਨੇ ਆਪਣੇ ਨੇੜੇ ਦੀ ਕੁਰਸੀ ਪਰ ਬਿਠਾ ਕੇ ਉਨ੍ਹਾਂ ਦਾ ਹੱਥ ਪਿਆਰ ਨਾਲ ਪਲੋਸਦੇ ਹੋਏ, ਉਨ੍ਹਾਂ ਦੀ ਪਿੱਠ ਥਪਥਪਾਉਣ ਲੱਗ ਪਏ। ਪਿਆਰ ਭਰੀ ਨਿਗਾਹਾਂ ਨਾਲ ਉਨ੍ਹਾਂ ਡਾ. ਗੁਰਦੀਪ ਨੂੰ ਵੇਖਿਆ, "You are Abu Ben Adhem" ਫਿਰ ਡਾਕਟਰ ਸਾਹਿਬ ਨੇ Abu Ben Adhem ਦੀ ਅੰਗ੍ਰੇਜ਼ੀ ਜ਼ੁਬਾਨ ਵਿੱਚ ਦੀ ਉਹ ਕਹਾਣੀ ਸੁਣਾਈ ਜਿਸ ਨੂੰ Leigh Hunt ਨੇ ਕਵਿਤਾ ਦੇ ਰੂਪ ਵਿੱਚ ਲਿਖਿਆ ਸੀ। Abu Ben Adhem ਦਾ ਜਨਮ ਬਲਖ ਬੁਖਾਰੇ ਵਿੱਚ ਹੋਇਆ ਸੀ। ਉਹ ਸੂਫੀ ਫਕੀਰ ਸੀ।

*ਬਾਕੀ ਸਫਾ 40 'ਤੇ*

*ਮਿੰਨੀ ਕਹਾਣੀ*

# ਗ਼ਲਤੀ ਦਾ ਅਹਿਸਾਸ

*ਮਨਪ੍ਰੀਤ ਕੌਰ ਭਾਟੀਆ*

ਪਿਆਰੇ ਬੱਚਿਉ! ਬੰਟੀ ਪੜ੍ਹਨੇ ਵਿੱਚ ਜਿੱਥੇ ਬੜਾ ਹੁਸ਼ਿਆਰ ਸੀ, ਉਥੇ ਅੱਤ ਦਰਜ਼ੇ ਦਾ ਸ਼ਰਾਰਤੀ ਵੀ ਸੀ। ਪੰਜਵੀਂ ਜਮਾਤ ਵਿਚੋਂ ਚੰਗੇ ਨੰਬਰਾਂ ਵਿੱਚ ਪਾਸ ਹੋ ਕੇ ਹੁਣ ਉਨ੍ਹਾਂ ਦੀਆਂ ਛੇਵੀਂ ਜਮਾਤ ਦੀਆਂ ਕਲਾਸਾਂ ਲਗਣੀਆਂ ਆਰੰਭ ਹੋ ਗਈਆਂ। ਉਸ ਦੀ ਜਮਾਤ ਵਿੱਚ ਕਈ ਨਵੇਂ ਵਿਦਿਆਰਥੀ ਦਾਖ਼ਲ ਹੋਏ। ਪਰ ਉਨ੍ਹਾਂ ਵਿਚੋਂ ਸਚਿਨ ਨਾਂ ਦੇ ਵਿਦਿਆਰਥੀ ਦੀ ਖੱਬੀ ਲੱਤ ਕਿਸੇ ਬੀਮਾਰੀ ਕਾਰਨ ਠੀਕ ਨਹੀਂ ਸੀ ਤੇ ਉਹ ਵੈਸਾਖੀਆਂ ਦੇ ਸਹਾਰੇ ਤੁਰਦਾ ਸੀ। ਬੰਟੀ ਤੇ ਉਸ ਦੇ ਦੋਸਤ ਹਰ ਵੇਲੇ ਉਸ ਦਾ ਮਜ਼ਾਕ ਉਡਾਉਂਦੇ ਰਹਿੰਦੇ। ਕਦੇ ਉਸ ਨੂੰ ਲੰਗੜਾ, ਡੇਢ ਲੱਤਾ ਤੇ ਕਦੇ ਲਾਟ ਕਹਿ-ਕਹਿ ਕੇ ਚਿੜਾਉਂਦੇ, ਪਰ ਸਚਿਨ ਪੜ੍ਹਾਈ ਵਿੱਚ ਬਹੁਤ ਹੁਸ਼ਿਆਰ ਵਿਦਿਆਰਥੀ ਸੀ। ਉਹ ਪਹਿਲਾਂ ਤਾਂ ਉਨ੍ਹਾਂ ਦੀਆਂ ਗੱਲਾਂ ਸੁਣ-ਸੁਣ ਕੇ ਰੋਂਦਾ ਰਹਿੰਦਾ, ਪਰ ਹੌਲੀ-ਹੌਲੀ ਉਸ ਨੇ ਉਨ੍ਹਾਂ ਦੀ ਪਰਵਾਹ ਕਰਨੀ ਛੱਡ ਦਿੱਤੀ ਤੇ ਆਪਣਾ ਪੂਰਾ ਧਿਆਨ ਪੜ੍ਹਾਈ ਵਲ ਲਾ ਲਿਆ। ਉਸ ਨੂੰ ਪ੍ਰੇਸ਼ਾਨ ਹੁੰਦੇ ਤੇ ਰੋਂਦੇ ਨਾ ਵੇਖ ਬੰਟੀ ਤੇ ਉਸ ਦੇ ਦੋਸਤਾਂ ਨੂੰ ਬਹੁਤ ਖਿੱਝ ਚੜ੍ਹਦੀ ਤੇ ਉਹ ਉਸ ਨੂੰ ਸਤਾਉਣ ਦੀ ਪੂਰੀ ਕੋਸ਼ਿਸ਼ ਕਰਦੇ। ਸਮਾਂ ਲੰਘਦਾ ਗਿਆ।

ਇਕ ਦਿਨ ਇੱਕ ਅਧਿਆਪਕ ਗ਼ੈਰ-ਹਾਜ਼ਰ ਹੋਣ ਕਾਰਨ ਉਨ੍ਹਾਂ ਦਾ ਇਕ ਪੀਰੀਅਡ ਖਾਲੀ ਸੀ। ਸਾਰੇ ਵਿਦਿਆਰਥੀ ਗੱਲਾਂ ਤੇ ਸ਼ਰਾਰਤਾਂ ਕਰਨ 'ਚ ਮਸਤ ਸਨ। ਅਚਾਨਕ ਜਮਾਤ ਤੋਂ ਬਾਹਰੋਂ ਆਉਂਦੇ ਹੋਏ ਸਚਿਨ ਨੂੰ ਵੇਖ ਕੇ, ਕੇਲਾ ਖਾ ਰਹੇ ਬੰਟੀ ਨੂੰ ਇਕ ਸ਼ਰਾਰਤ ਸੁੱਝੀ।

ਉਸ ਨੇ ਕੇਲਾ ਖਾ ਕੇ ਛਿਲਕਾ ਸਚਿਨ ਦੇ ਰਾਹ ਵਿੱਚ ਸੁੱਟ ਦਿਤਾ। ਬੱਸ, ਫਿਰ ਕੀ ਸੀ, ਇਸ ਗੱਲ ਤੋਂ ਬੇਖ਼ਬਰ, ਵੈਸਾਖੀਆਂ ਸਹਾਰੇ ਹੌਲੀ-ਹੌਲੀ ਤੁਰਦਾ ਸਚਿਨ ਤਿਲਕ ਕੇ ਫ਼ਰਸ਼ 'ਤੇ ਮੂਧੇ ਮੂੰਹ ਜਾ ਪਿਆ। ਉਸ ਦੇ ਡਿਗਦਿਆਂ ਹੀ ਬੰਟੀ ਤੇ ਉਸ ਦੇ ਦੋਸਤ ਜ਼ੋਰ-ਜ਼ੋਰ ਦੀ ਤਾੜੀਆਂ ਵਜਾਉਂਦੇ ਉੱਚੀ-ਉੱਚੀ ਹੱਸਣ ਲੱਗੇ। ਡਿਗਦਿਆਂ ਹੀ ਸਚਿਨ ਦੇ ਮੂੰਹ 'ਚੋਂ ਮੂੰਹ 'ਚੋਂ ਖ਼ੂਨ ਵੱਗਣ ਲੱਗ ਪਿਆ ਤੇ ਸੱਜਾ ਪੈਰ ਪੂਰੀ ਤਰ੍ਹਾਂ ਮੁਚੜ ਗਿਆ। ਉਸ ਦੀਆਂ ਚੀਕਾਂ ਸੁਣ ਕੇ ਨਾਲ ਦੀਆਂ ਜਮਾਤਾਂ ਦੇ ਅਧਿਆਪਕ ਤੇ ਵਿਦਿਆਰਥੀ ਵੀ ਬਾਹਰ ਆ ਗਏ। ਸਚਿਨ ਦੀ ਹਾਲਾਤ ਵੇਖ ਕੇ ਹੁਣ ਤਕ ਬੰਟੀ ਤੇ ਉਸ ਦੇ ਦੋਸਤ ਵੀ ਘਬਰਾ ਚੁੱਕੇ ਸਨ।

ਸਚਿਨ ਦਾ ਸੱਜਾ ਪੈਰ ਮੁਚੜ ਜਾਣ ਕਾਰਨ ਉਸ ਤੋਂ ਉਠਿਆ ਨਹੀਂ ਸੀ ਜਾ ਰਿਹਾ। ਹੁਣ ਉਹ ਵੈਸਾਖੀਆਂ ਨਾਲ ਵੀ ਤੁਰਨ ਤੋਂ ਅਸਮਰੱਥ ਹੋ ਗਿਆ। ਉਸ ਨੂੰ ਜਲਦੀ ਨਾਲ ਚੁੱਕ ਕੇ ਹਸਪਤਾਲ ਲਿਜਾਇਆ ਗਿਆ। ਪ੍ਰਿੰਸੀਪਲ ਦੇ ਆਉਣ 'ਤੇ ਕੁੱਝ ਮੁੰਡਿਆਂ ਨੇ ਉਨ੍ਹਾਂ ਨੂੰ ਬੰਟੀ ਦੇ ਸ਼ਰਾਰਤ ਬਾਰੇ ਦੱਸ ਦਿੱਤਾ। ਪ੍ਰਿੰਸੀਪਲ ਸਾਹਿਬ ਨੇ ਬੰਟੀ ਨੂੰ ਖ਼ੂਬ ਝਾੜ ਪਾਈ ਤੇ ਨਾਲ ਹੀ ਉਸ ਦੇ ਦੋਸਤਾਂ ਨੂੰ ਡਾਂਟਿਆ। ਬੰਟੀ ਨੂੰ ਸਖਤੀ ਨਾਲ ਸਵੇਰੇ ਹੀ ਆਪਣੇ ਮਾਤਾ-ਪਿਤਾ ਨੂੰ ਸੱਦ ਕੇ ਲਿਆਉਣ ਲਈ ਕਿਹਾ ਗਿਆ। ਅਗਲੇ ਦਿਨ ਬੰਟੀ ਦੇ ਮੰਮੀ-ਪਾਪਾ ਨੂੰ ਪ੍ਰਿੰਸੀਪਲ ਸਾਹਿਬ ਤੇ ਅਧਿਆਪਕਾਂ ਸਾਹਮਣੇ ਬਹੁਤ ਸ਼ਰਮਿੰਦਾ ਹੋਣਾ ਪਿਆ।

ਬੰਟੀ ਸ਼ਰਾਰਤੀ ਤਾਂ ਸੀ, ਪਰ ਇਸ ਹੱਦ ਤਕ, ਇਹ ਉਸ ਦੇ ਮੰਮੀ-ਪਾਪਾ ਨੇ ਸੋਚਿਆ ਵੀ ਨਹੀਂ ਸੀ। ਉਸ ਦੇ ਮੰਮੀ-ਪਾਪਾ ਬਹੁਤ ਹੀ ਗੰਭੀਰ ਹੋ ਗਏ। ਘਰ ਆਉਂਦਿਆਂ ਹੀ ਉਨ੍ਹਾਂ ਨੇ ਬੰਟੀ ਨੂੰ ਆਵਾਜ਼ ਮਾਰੀ। ਬੰਟੀ ਚੁੱਪ-ਚਾਪ ਅੱਖਾਂ ਝੁਕਾਈ ਮੰਮੀ-ਪਾਪਾ ਸਾਹਮਣੇ ਖੜਾ ਸੀ! ਅੰਤਾਂ ਦੇ ਗੁੱਸੇ 'ਚ ਹੋਣ ਦੇ ਬਾਵਜੂਦ ਪਾਪਾ ਉਸ ਨੂੰ ਪਿਆਰ ਨਾਲ ਸਮਝਾਉਂਦੇ ਹੋਏ ਬੋਲੇ, "ਦੇਖ ਪੁੱਤਰ! ਅੱਜ ਤੂੰ ਸ਼ਰਾਰਤ ਨਹੀਂ ਕੀਤੀ ਸਗੋਂ ਗੁਨਾਹ ਕੀਤਾ ਹੈ। ਉਹ ਵਿਚਾਰਾ ਮੁੰਡਾ ਜਿਹੜਾ ਪਹਿਲਾਂ ਤੋਂ ਹੀ ਕੁਦਰਤੀ ਅਪੰਗਤਾ ਦਾ ਸ਼ਿਕਾਰ ਹੈ, ਤੂੰ ਉਸ ਦਾ ਮਜ਼ਾਕ ਉਡਾ ਕੇ ਉਸ ਨੂੰ ਮਾਨਸਕ ਕਸ਼ਟ ਪਹੁੰਚਾਇਆ ਹੈ। ਉਹ ਇਕ ਗਰੀਬ ਘਰ ਦਾ ਲੜਕਾ ਹੈ। ਤੈਨੂੰ ਪਤਾ ਹੈ ਕਿ ਤੇਰੇ ਮਜ਼ਾਕ ਕਾਰਨ ਉਸ ਵਿਚਾਰੇ ਦੇ ਦੰਦ ਤੇ ਪੈਰ ਦੀ ਹੱਡੀ ਟੁੱਟ ਗਈ ਹੈ। ਜਿਹੜਾ ਪਹਿਲਾਂ ਹੀ ਵੈਸਾਖੀਆਂ ਸਹਾਰੇ ਤੁਰਦਾ ਸੀ, ਉਹ ਵਿਚਾਰਾ....! ਅੱਜ

ਮੈਨੂੰ ਬਹੁਤ ਸ਼ਰਮ ਮਹਿਸੂਸ ਹੋ ਰਹੀ ਹੈ ਕਿ ਤੂੰ ਸਾਡਾ ਪੁੱਤਰ ਹੈਂ।"

ਕੋਲ ਖਲੋਤੀ ਉਸ ਦੀ ਮੰਮੀ ਦੀਆਂ ਅੱਖਾਂ ਵੀ ਭਿੱਜ ਗਈਆਂ।

ਚੁੱਪ-ਚਾਪ ਖਲੋਤਾ ਬੰਟੀ ਬੇਹੱਦ ਗੰਭੀਰ ਹੋ ਗਿਆ ਤੇ ਉਸ ਦੀਆਂ ਅੱਖਾਂ ਵਿੱਚੋਂ ਹੰਝੂ ਆ ਗਏ। ਉਹ ਬੋਲਿਆ, "ਸੌਰੀ ਪਾਪਾ, ਸੌਰੀ ਮੰਮਾ, ਪਲੀਜ਼ ਮੈਨੂੰ ਮੁਆਫ ਕਰ ਦਿਉ। ਮੈਂ ਦੁਬਾਰਾ ਇੰਜ ਕਦੇ ਨਹੀਂ ਕਰਾਂਗਾ। ਮੈਂ ਤੁਹਾਡੇ ਨਾਲ ਵਾਅਦਾ ਕਰਦਾ ਹਾਂ।"

"ਸਿਰਫ ਇਹੀ ਵਾਅਦਾ ਨਹੀਂ, ਤੈਨੂੰ ਇਕ ਹੋਰ ਵਾਅਦਾ ਵੀ ਕਰਨਾ ਪਵੇਗਾ।" ਉਸ ਦੇ ਪਾਪਾ ਬੋਲੇ।

"ਦੱਸੋ ਪਾਪ।" ਬੰਟੀ ਨੇ ਪੁਛਿਆ।

"ਤੂੰ ਮੇਰੇ ਨਾਲ ਹੁਣੇਂ ਹਸਪਤਾਲ ਚੱਲ ਕੇ ਸਚਿਨ ਤੋਂ ਮੁਆਫੀ ਮੰਗ ਕੇ ਉਸ ਨੂੰ ਅਪਣਾ ਦੋਸਤ ਬਣਾ। ਸਿਰਫ ਏਨਾ ਹੀ ਨਹੀਂ, ਜਿੰਨੇ ਦਿਨ ਸਚਿਨ ਹਸਪਤਾਲ ਵਿੱਚ ਰਹੇ ਗਾ, ਤੂੰ ਸਕੂਲੋਂ ਆ ਕੇ ਰੋਜ਼ ਹਸਪਤਾਲ ਜਾਏਂਗਾ ਤੇ ਉਸ ਦੀ ਦੇਖਭਾਲ ਕਰੇਂਗਾ। ਹਸਪਤਾਲ ਦਾ ਸਾਰਾ ਖਰਚਾ ਤਾਂ ਮੈਂ ਉਠਾਂਵਾਗਾ, ਪਰ ਉਸ ਦੇ ਠੀਕ ਹੋਣ ਤਕ ਸਕੂਲ ਦਾ ਸਾਰਾ ਕੰਮ ਤੂੰ ਉਸ ਨੂੰ ਕਰਵਾਏਗਾ ਤੇ ਯਾਦ ਰੱਖ, ਕਦੇ ਵੀ ਜ਼ਿੰਦਗੀ ਵਿੱਚ ਕਿਸੇ ਦੀ ਵੀ ਸਰੀਰਕ ਅਪੰਗਤਾ ਦਾ ਮਜ਼ਾਕ ਨਾ ਉਡਾਵੀਂ।" ਬੰਟੀ ਦੇ ਪਾਪਾ ਨੇ ਸਮਝਾਇਆ।

"ਠੀਕ ਹੈ ਪਾਪਾ! ਪਾਪਾ, ਅੱਜ ਤੋਂ ਬਾਅਦ ਮੈਂ ਕੋਈ ਵੀ ਅਜਿਹਾ ਕੰਮ ਨਹੀਂ ਕਰਾਂਗਾ, ਜਿਸ ਨਾਲ ਤੁਹਾਨੂੰ ਸ਼ਰਮ ਮਹਿਸੂਸ ਹੋਵੇ ਬਲਕਿ ਅਜਿਹੇ ਕੰਮ ਕਰਾਂਗਾ ਜਿਸ ਨਾਲ ਤੁਹਾਨੂੰ ਮੇਰੇ 'ਤੇ ਮਾਣ ਮਹਿਸੂਸ ਹੋਵੇ।" ਕਹਿੰਦੇ-ਕਹਿੰਦੇ ਬੰਟੀ ਦਾ ਚਿਹਰਾ ਪੂਰੀ ਤਰ੍ਹਾਂ ਹੰਝੂਆਂ ਨਾਲ ਭਿੱਜ ਚੁੱਕਾ ਸੀ।

ਉਸ ਦੇ ਪਾਪਾ ਦੀਆਂ ਪਾਰਖੂ ਨਜ਼ਰਾਂ ਨੇ ਵੇਖਿਆ ਤੇ ਮਹਿਸੂਸ ਕੀਤਾ ਕਿ 'ਬੰਟੀ ਨੂੰ ਅਪਣੀ ਗਲਤੀ ਦਾ ਅਹਿਸਾਸ ਹੋ ਗਿਆ ਹੈ।' ਉਹ ਬੋਲੇ, "ਠੀਕ ਹੈ ਬੇਟਾ।"

ਤੇ ਉਹ ਉਸ ਨੂੰ ਲੈ ਕੇ ਜਲਦੀ ਨਾਲ ਹਸਪਤਾਲ ਵੱਲ ਚੱਲ ਪਏ।

ਇਸ ਲਈ ਬੱਚਿਉ! ਕਦੇ ਵੀ ਕਿਸੇ ਨਾਲ ਅਜਿਹਾ ਮਜ਼ਾਕ ਨਾ ਕਰੋ ਜਿਸ ਨਾਲ ਉਸ ਨੂੰ ਕਿਸੇ ਵੀ ਤਰ੍ਹਾਂ ਦੀ ਸੱਟ ਲੱਗੇ ਤੇ ਹਮੇਸ਼ਾ ਸਿਆਣੇ ਬੱਚੇ ਬਣ ਕੇ ਰਹੋ।

—0—

***ਸਫਾ 38 ਦਾ ਬਾਕੀ***

ਪਾਠਕ ਇਸ ਕਵਿਤਾ ਨੂੰ ਜਰੂਰ ਪੜ੍ਹਨਾ

**Abou Ben Adhem (may his tribe increase!)**
**Awoke one night from a deep dream of peace,**
**And saw, within the moonlight in his room,**
**Making it rich, and like a lily in bloom,**
**An angel writing in a book of gold:—**
**Exceeding peace had made Ben Adhem bold,**
**And to the presence in the room he said,**
**"What writest thou?"—The vision raised its head,**
**And with a look made of all sweet accord,**
**Answered, "The names of those who love the Lord."**
**"And is mine one?" said Abou. "Nay, not so,"**
**Replied the angel. Abou spoke more low,**
**But cheerly still; and said, "I pray thee, then,**
**Write me as one that loves his fellow men."**
**The angel wrote, and vanished. The next night**
**It came again with a great wakening light,**
**And showed the names whom love of God had blest,**
**And lo! Ben Adhem's name led all the rest**

ਪਰ ਇਹ ਸ਼ਾਨਦਾਰ ਹਸਤੀ, ਡਾ. ਗੁਰਦੀਪ ਸਿੰਘ ਜੀ, ਜੋ ਗਰੀਬਾਂ ਦਾ ਹਮਦਰਦ ਅਤੇ ਸਿੱਖ ਅਨੁਸ਼ਾਸ਼ਨ ਵਿੱਚ ਰਹਿ ਕੇ ਇਹ ਪਰਮ ਮਾਨੁਸ ਦੀ ਹੈਸਿਅਤ ਹਾਸਲ ਕਰ ਚੁੱਕੇ ਸੀ, ਉਹ ਸਦਾ ਸਦਾ ਲਈ ਸਾਨੂੰ 22-11-2014 ਨੂੰ ਵਿਛੋੜਾ ਦੇ ਗਏ। ਉਨ੍ਹਾਂ ਦੇ ਅੰਤਿਮ ਸਸਕਾਰ ਸਮੇਂ, ਸਮਸ਼ਾਨ ਘਾਟ ਤੇ ਬਹੁਤ ਵੱਡੀ ਗਿਣਤੀ ਵਿੱਚ ਪਟਿਆਲਾ ਸ਼ਹਿਰ ਦੀ ਜਨਤਾ ਹਾਜ਼ਰ ਸੀ।

ਇਹ ਸਾਰਾ ਹਜ਼ੂਮ ਡਾ. ਗੁਰਦੀਪ ਸਿੰਘ ਨੂੰ ਆਖਰੀ ਸ਼ਰਧਾਂਜਲੀ ਦੇਣ ਲਈ ਆਇਆ ਸੀ। ਸ਼ਮਸ਼ਾਨ ਘਾਟ ਦੇ ਇੱਕ ਕੋਨੇ ਤੋਂ ਪਤਾ ਨਹੀਂ ਕੌਣ ਰੋਂਦਿਆਂ ਕਹਿ ਰਿਹਾ ਸੀ, We have lost our Abu. We have lost our ਫਕੀਰ ਡਾਕਟਰ।

—0—

*ਲੜੀਵਾਰ*
*ਸੱਤਵੀਂ ਕਿਸ਼ਤ*

## *ਸਿੰਗਾਂ ਵਾਲੇ ਗਧੇ*

# ਵਿਅੰਗ ਝਲਕੀ : ਤਾਜ਼ਾ ਹਵਾ

*ਲੇਖਕ: ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

ਗਰਮੀ ਦਾ ਮਹੀਨਾ-ਸਵੇਰੇ ਸਵੇਰੇ ਸ਼ਹਿਰ ਦੇ ਕੁੱਝ ਪ੍ਰਤਿਸ਼ਟਤ ਵਿਅਕਤੀਆਂ ਦੀ ਇੱਕ ਟੋਲੀ ਸੈਰ ਕਰਨ ਲਈ ਨਿਕਲੀ। ਇਨ੍ਹਾਂ ਵਿੱਚ ਸਥਾਨਕ ਕਾਲਜ ਦਾ ਪ੍ਰਿੰਸੀਪਲ, ਇਕ ਪ੍ਰੋਫੈਸਰ, ਇੱਕ ਰੀਟਾਇਰਡ ਅਧਿਕਾਰੀ ਲੇਖਕ ਤੇ ਇੱਕ ਡਾਕਟਰ ਸ਼ਾਮਿਲ ਸੀ। ਸੜਕ ਤੇ ਤੁਰੇ ਜਾਂਦਿਆਂ ਪੈਟਰੋਲ ਪੰਪ ਦੇ ਬਰਾਬਰ ਇੱਕ ਦਰਮਿਆਨੇ ਕੱਦ (ਰਾਜਸੀ) ਦਾ ਰਾਜਨੀਤੀਆ ਟੱਕਰ ਗਿਆ। ਪੇਸ਼ ਹੈ ਉਨ੍ਹਾਂ ਦੀ ਗੁਫਤਗੂ ਦੇ ਕੁੱਝ ਅੰਸ਼।

(ਨੋਟ ਬੁੱਧੀਜੀਵੀਆਂ ਵੱਲੋਂ ਉੱਤਰ ਇਕੱਠੇ ਹੀ ਦਿੱਤੇ ਗਏ ਹਨ। ਵੱਖਰੇ ਵੱਖਰੇ ਨਹੀਂ, ਹਾਲਾਂਕਿ ਬੁੱਧੀਜੀਵੀਆਂ ਵਿੱਚ ਏਕਤਾ ਜਾਂ ਸਾਂਝ ਖੁਸਰਿਆਂ ਦੇ ਘਰ ਮੁੰਡਾ ਜੰਮਣ ਵਾਂਗ ਹੈ)

ਰਾਜਨੀਤੀਆ: 'ਸੁੱਖ ਤਾਂ ਹੈ? ਅੱਜ ਸਵੇਰੇ ਸਵੇਰੇ ਸ਼ਹਿਰ ਦੇ ਬੁੱਧੀਜੀਵੀ, ਸ਼ਹਿਰ ਛੱਡ ਕੇ ਜਾ ਰਹੇ ਹਨ'?

ਬੁੱਧੀਜੀਵੀ: ਇਸ ਲਈ ਕਿ ਸ਼ਹਿਰ ਵਿੱਚ ਅੱਗ ਲੱਗ ਗਈ ਹੈ। ਏਨਾਂ ਧੂੰਆਂ ਫੈਲ ਗਿਆ ਹੈ ਕਿ ਦਮ ਘੁੱਟਦਾ ਹੈ।

ਰਾਜਨੀਤੀਆ: 'ਅੱਗ? ਸ਼ਹਿਰ ਵਿੱਚ ਅੱਗ ਕੀਹਨੇ ਲਗਾਈ ਹੈ?'

ਬੁੱਧੀਜੀਵੀ: 'ਤੁਹਾਡੇ ਵਰਗੇ ਮਹਾਂਪੁਰਖਾਂ ਤੋਂ ਬਿਨ੍ਹਾਂ ਹੋਰ ਨੇਕ ਕੰਮ ਕੌਣ ਕਰ ਸਕਦਾ ਏ? ਪਰ ਤੁਸੀਂ ਇਹ ਦੱਸੋ ਕਿ ਇਹ ਨੇਕ ਕੰਮ ਕਰਕੇ ਆਪ ਕਿੱਧਰ ਭੱਜੇ ਜਾ ਰਹੇ ਹੋ?'

ਰਾਜਨੀਤੀਆ: 'ਮੈਂ ਤਾਂ ਪੀ.ਸੀ.ਓ. ਤੋਂ ਇੱਕ ਫੋਨ ਕਰਨਾ ਸੀ ਮੁੱਖ ਮੰਤਰੀ ਜੀ ਨੂੰ। ਮੇਰਾ ਆਪਣਾ ਫੋਨ ਖਰਾਬ ਹੈ।

ਬੁੱਧੀਜੀਵੀ: 'ਅੱਛਾ ਅੱਛਾ! ਤਾਂ ਫੇਰ ਮੁੱਖ ਮੰਤਰੀ ਨੂੰ ਸੂਚਿਤ ਕਰ ਦਿੱਤਾ ਏ ਕਿ ਇਹ ਨੇਕ ਕੰਮ ਬਾਖੂਬੀ ਸਿਰੇ ਚਾੜ੍ਹ ਦਿੱਤਾ ਏ।' ਫਿਕਰ ਨਾ ਕਰਨ। ਉਂਵ ਮੁੱਖ ਮੰਤਰੀ ਜੀ ਵੀ ਡਾਢੇ ਪ੍ਰਸੰਨ ਹੋਏ ਹੋਣਗੇ?

ਰਾਜਨੀਤੀਆ: (ਕੱਚਾ ਹੋ ਕੇ) 'ਨਹੀਂ ਨਹੀਂ-ਮੁੱਖ ਮੰਤਰੀ ਜੀ ਪਰਸੋਂ ਸ਼ਹਿਰ ਵਿੱਚ ਪਧਾਰ ਰਹੇ ਹਨ। ਵਿਕਾਸ ਸਕੀਮਾਂ ਦਾ ਜਾਇਜ਼ਾ ਲੈਣ ਲਈ। ਉਨ੍ਹਾਂ ਦੇ ਦੌਰੇ ਬਾਰੇ ਹੀ ਕਨਫਰਮ ਕਰਨਾ (ਪੱਕਾ ਕਰਨਾ) ਸੀ।

ਬੁੱਧੀਜੀਵੀ: 'ਮੁੱਖ ਮੰਤਰੀ ਜੀ ਦੇ ਆਉਣ ਤੱਕ ਕੀ ਅੱਗ ਸ਼ਹਿਰ ਦਾ ਵਿਨਾਸ਼ ਨਹੀਂ ਕਰਨ ਦੇਵੇਗੀ? ਜਾਂਦੇ ਜਾਂਦੇ ਖੇਚਲ ਕਰਦੇ ਜਾਓ-ਜ਼ਿਲ੍ਹਾ ਅਧਿਕਾਰੀਆਂ ਨੂੰ, ਜਾਂ ਫਾਇਰ ਬ੍ਰਗੇਡ ਵਾਲਿਆਂ ਨੂੰ ਵੀ ਫੋਨ ਕਰਦੇ ਜਾਓ ਕਿ ਅੱਗ ਬੁਝਾਉਣ, ਨਹੀਂ ਤਾਂ....।

ਰਾਜਨੀਤੀਆ: 'ਇਹ ਕੰਮ ਜਾਂਦੇ ਜਾਂਦੇ ਤੁਸੀਂ ਕਰ ਜਾਓ ਮੈਂ ਜ਼ਰਾ....।'

ਬੁੱਧੀਜੀਵੀ: 'ਜ਼ਰਾ ਕੀ? ਜ਼ਰਾ ਵੇਖਣਾ ਹੈ ਕਿ ਅੱਗ ਕਿੰਨੀ ਕੁ ਬਲੀ ਹੈ। ਬਲਦੀ ਹੈ ਕਿ ਬੁੱਝ ਗਈ ਹੈ? ਬਲਦੀ ਤੇ ਹੋਰ ਕਿੰਨਾ ਕੁ ਤੇਲ ਪਾਉਣ ਦੀ ਲੋੜ ਹੈ? ਅਖੇ-ਅੱਗ ਲਾਈ ਡੱਬੂ ਕੰਧ ਤੇ।'

ਰਾਜਨੀਤੀਆ: 'ਮੈਂ ਤਾਂ ਯਾਰੋ, ਭੂੰਡਾਂ ਦੀ ਖੱਖਰ ਨੂੰ ਹੱਥ ਪਾ ਬੈਠਾ। ਤੁਸਾਂ ਤਾਂ ਮੈਨੂੰ ਇਉਂ ਘੇਰ ਲਿਐ ਜਿਵੇਂ ਪੁਲਿਸ ਸਮੱਗਲਰਾਂ ਨੂੰ ਘੇਰਦੀ ਹੈ।'

ਬੁੱਧੀਜੀਵੀ: 'ਅਸੀਂ ਭੂੰਡ ਹਾਂ ਤਾਂ ਤੂੰ ਕੀ ਹੋ? ਭੌਰ ਭੂੰਡ ਦੀ ਦੋਸਤੀ ਇਕੋ ਜੇਹੇ ਘਰੂੰਡ। ਅਖੇ 'ਕਿੱਥੇ ਜਾਏਂਗਾ ਬੂਬਨਿਆ ਸਾਧਾ! ਛੇੜ ਕੇ ਭਰਿੰਡ ਰੰਗੀਆਂ।' ਆ ਹੁਣ ਤੁਰ ਸਾਡੇ ਨਾਲ ਬੰਦੇ ਦਾ ਪੁੱਤ ਬਣਕੇ। ਸੁਣਾਈਏ ਤੈਨੂੰ

ਕੁੱਝ ਗੁਰੂ ਘਰ ਦੀਆਂ।'

ਰਾਜਨੀਤੀਆ: (ਠੰਡਾ ਪੈ ਕੇ) 'ਮੈਂ ਤਾਂ ਜਾ ਕੇ ਮੱਝਾਂ ਦੀਆਂ ਧਾਰਾਂ ਕੱਢਣੀਆਂ ਹਨ।'

ਬੁੱਧੀਜੀਵੀ: 'ਫਿੱਟ ਲਾਹਣਤ ਤੇਰੇ ! ਲੀਡਰ ਬਣਿਆ ਫਿਰਦੈਂ-ਮੱਝਾਂ ਤੋਂ ਖੁਰ ਵਢਾ ਰਿਹੈਂ, ਤੇਰੀ ਪਾਰਟੀ ਦੇ ਨੇਤਾ ਹਵਾਲੇ ਦਾ ਮੱਖਣ ਛਕੀ ਜਾ ਰਹੇ ਨੇ ਤੇ ਤੁਸੀਂ ਗਊਆਂ ਮੱਝਾਂ ਚੋਈ ਜਾ ਰਹੇ ਹੋ। ਅੰਨ੍ਹੀ ਕੁੱਤੀ ਜਲੇਬੀਆਂ ਦੀ ਰਾਖੀ। ਕਿਉਂ ਲੋਕਾਂ ਦੀਆਂ ਬੇੜੀਆਂ 'ਚ ਵੱਟੇ ਪਾ ਰਹੇ ਹੋ?'

ਰਾਜਨੀਤੀਆਂ: 'ਤੇ ਤੁਸੀਂ ਬੁੱਧੀਜੀਵੀ ਹਵਾ ਦੇ ਬੁੱਲੇ ਲੁੱਟ ਰਹੇ ਜੇ।'

ਬੁੱਧੀਜੀਵੀ: 'ਚਹੇੜਾਂ ਕਰਦੈਂ। ਜੁਲਾਹੇ ਦੀਆਂ ਮਸਖਰੀਆਂ ਮਾਂ ਭੈਣ ਨਾਲ। ਖਜੂਰ ਤੇ ਚੜ੍ਹਿਆਂ ਨੂੰ ਇੱਕ ਦੇ ਦੋ ਦੋ ਹੀ ਦਿੱਸਦੇ ਨੇ। ਬੁੱਧੀਜੀਵੀਆਂ ਨੂੰ ਤਾਂ ਕੋਈ ਟਕੇ ਸੇਰ ਨਹੀਂ ਪੁੱਛਦਾ। ਪੁੱਛ ਤਾਂ ਤੇਰੇ ਵਰਗੇ ਰਾਜਸੀ ਚੌਧਰੀਆਂ ਦੀ ਐ। ਠੀਕ ਆਖਿਆ ਹੈ ਕਿਸੇ: 'ਜਿੱਥੇ ਨੱਚੇ ਝਾਂਜਰਾਂ ਵਾਲੀ ਓਥੇ ਸਾਰਾ ਪਿੰਡ ਢੁੱਕਿਆ।'

ਰਾਜਨੀਤੀਆ: 'ਆਓ ਫੇਰ ਮੁੜ ਚਲੀਏ। ਨਾ ਜਾਓ ਸ਼ਹਿਰ ਛੱਡ ਕੇ।'

ਬੁੱਧੀਜੀਵੀ: 'ਨਾ ਓਏ ਭਾਈ। ਅਖੇ-

ਏਥੋਂ ਉੱਡ ਜਾ ਭੋਲੇ ਪੰਛੀਆ
ਤੂੰ ਉੱਡ ਕੇ ਜਾਨ ਬਚਾ।
ਏਥੇ ਡਾਕੇ ਪੈਣ ਦੁਪਹਿਰ ਨੂੰ
ਤੇਰਾ ਦੇਣਗੇ ਆਲ੍ਹਣਾ ਢਾ।
ਏਥੇ ਘੁੱਟਦੈ ਸਾਹ ਸਵੇਰ ਨੂੰ
ਏਥੇ ਦੂਸ਼ਿਤ ਹੋਈ ਹਵਾ।

ਮਹਾਤਮਾ ਬੁੱਧ ਜੀ ਤਾਂ ਨਿਰਵਾਣ ਦੀ ਤਲਾਸ਼ ਵਿੱਚ ਘਰੋਂ ਨਿਕਲ ਤੁਰੇ ਸਨ। ਅਸੀਂ ਤਾਜ਼ਾ ਹਵਾ ਦੀ ਤਲਾਸ਼ ਵਿੱਚ ਨਿਕਲੇ ਹਾਂ। ਮੁੜਾਂਗੇ ਤਾਂ ਲੈ ਕੇ ਈ।

ਰਾਜਨੀਤੀਆ: 'ਜਾਓ ਭਈ ਜਾਓ। ਤਾਜ਼ਾ ਹਵਾ ਬਗੈਰ ਕਾਹਨੂੰ ਕਪਾਟ ਖੁਲ੍ਹਦੇ ਨੇ? ਬੁੱਧੀਜੀਵੀਆਂ ਨੂੰ ਰੋਟੀ ਪਾਣੀ ਨਾਲੋਂ ਵਧੇਰੇ ਤਾਜ਼ਾ ਹਵਾ ਦੀ ਲੋੜ ਏ?

—0—

*ਕਾਵਿ ਵਿਅੰਗ* *ਬਲਵਿੰਦਰ ਸਿੰਘ ਚਾਨੀ ਬਰਗਾੜੀ*

## ਘਸੁੰਨ ਮਾਰ ਕੇ ਨਾਸਾਂ ਤੇ

ਅੱਜ ਦੇ ਲੀਡਰ ਰੋਟੀਆਂ ਸੇਕਣ,
ਮਰੇ ਬੰਦਿਆਂ ਦੀਆਂ ਲਾਸ਼ਾਂ ਤੇ,
ਝੁਰਮਟ ਜਾ ਕੇ ਪਾਉਣ ਉਦਾਲੇ,
ਜਿਉਂ ਗਿਰਝਾਂ ਨੇ ਮਾਸਾਂ ਤੇ,
ਭੋਰਾ ਤਰਸ ਨਾ ਅੰਦਰੋਂ ਕਰਦੇ,
ਦੁਖੀ ਪ੍ਰਵਾਰ ਨਿਰਾਸ਼ਾਂ ਤੇ,
ਜਿਸ ਵਾਸਤੇ ਲੋਕੀ ਚੁਣਦੇ,
ਪੂਰੇ ਆਉਣ ਨਾ ਆਸਾਂ ਤੇ,
ਗ੍ਰਾਂਟਾਂ ਦਾ ਹਨ ਮੀਂਹ ਵਰ੍ਹਾਉਂਦੇ,
ਅਪਣੇ ਬੰਦੇ ਖਾਸਾਂ ਤੇ,
ਝੂਠ ਤੂਫ਼ਾਨ ਦੇ ਗੋਲੇ ਵੱਟਗੇ,
ਅੰਦਰੋਂ ਸੁੱਟਣ ਭੜਾਸਾਂ ਤੇ,
ਰਹਿਮ ਤਰਸ ਵੀ ਰਤਾ ਨਾ ਖਾਂਦੇ,
ਲੋਕ ਜੋ ਸੌਂਦੇ ਘਾਸਾਂ ਤੇ,
ਝੂਠੇ ਘਰੇ ਭਜਾਉ 'ਚਾਨੀ',
ਘਸੁੰਨ ਮਾਰ ਕੇ ਨਾਸਾਂ ਤੇ।

## ਵਕਤੋਂ ਖੁੰਝੀ ਡੂਮਣੀ

ਵਕਤੋਂ ਖੁੰਝੀ ਇਕ ਵਾਰੀ ਡੂਮਣੀ ਜੇ,
ਭੁੰਜੇ ਲਗਦੇ ਨਾ ਉਸ ਦੇ ਪੈਰ ਬੇਲੀ,
ਭਾਵੇਂ ਲੱਖ ਸਿਆਣਪਾਂ ਫਿਰੇ ਕਰਦੀ,
ਪਾਵੇ ਮੰਗਿਆਂ ਨਾ ਕੋਈ ਖੈਰ ਬੇਲੀ,
ਹਰ ਜਗ੍ਹਾ ਤੋਂ ਲਾਹਨਤਾਂ ਪੈਂਦੀਆਂ ਨੇ,
ਜਾਵੇ ਪਿੰਡ ਜਾਂ ਕਿਸੇ ਵੀ ਸ਼ਹਿਰ ਬੇਲੀ,
ਕਦੇ ਸੁਕਾਇਆਂ ਵੀ ਕਿਸੇ ਤੋਂ ਸੁਕਦੀ ਨਾ,
ਬਣੀ ਦੁੱਖਾਂ ਦੀ ਲੰਮੀ ਜੋ ਨਹਿਰ ਬੇਲੀ,
ਜਿਸ ਨੇ ਵਕਤ ਦੀ ਕਦਰ ਨਾ ਆਪ ਕੀਤੀ,
ਬਣਾਈ ਨੇਕੀ ਦੀ ਚੰਗੀ ਨਾ ਠਹਿਰ ਬੇਲੀ,
ਗ੍ਰੰਥ ਪੰਥ ਦੇ ਨਾਂ ਤੇ ਸੇਕ ਰੋਟੀਆਂ ਜੀ,
ਪਾਇਆ ਉਸ ਨੇ ਨਾਲ ਹੈ ਵੈਰ ਬੇਲੀ,
ਹੁਣ ਮਿੱਠੇ ਖਰਬੂਜ਼ਿਆਂ ਨੂੰ ਭਾਲਦੀ ਐ,
ਧਰਤੀ ਵਿੱਚ ਤਾਂ ਬੀਜ ਕੇ ਜ਼ਹਿਰ ਬੇਲੀ,
ਫਿਰੇ ਅਹੰਕਾਰ ਵਿੱਚ ਸੀ ਚੂਰ ਪਹਿਲਾਂ,
ਕਹੇ ਚਾਨੀ ਬਰਗਾੜੀ ਦਾ ਸ਼ਾਇਰ ਬੇਲੀ।

—0—

9463095624

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ਸੱਚ ਆਖਿਆਂ ਭਾਂਬੜ ਹੈ ਮੱਚ ਉੱਠਦਾ❀

ਉਸ ਘਰ ਨੂੰ ਘਰ ਮੈਂ ਕਿਵੇਂ ਆਖਾਂ?
ਜਿੱਥੇ ਆਟਾ, ਪਰਾਤ ਨਾ ਤਵਾ, ਚੁੱਲ੍ਹਾ।
ਸਾਰੇ ਜੱਗ ਵਿੱਚ ਅੱਜ ਹੈ ਅੱਗ ਬਲਦੀ,
ਦਰ ਹਸ਼ਰ ਦਾ ਵੇਖ ਲੈ ਤੂੰ, ਖੁੱਲ੍ਹਾ।
ਮੈਨੂੰ ਦੁਨੀਆਂ ਦਾ ਇਕ ਵੀ ਦੇਸ ਦੱਸ ਦੇ,
ਜਿਥੇ ਨਹੀਂ ਬੇਦੋਸ਼ੇ ਦਾ ਖ਼ੂਨ ਡੁੱਲ੍ਹਾ।
ਸੱਚ ਆਖਿਆ ਭਾਂਬੜ ਹੈ ਮੱਚ ਉੱਠਦਾ,
ਸੱਚ ਆਖਦਾ ਕੈਲਵੀ ਸ਼ਾਇਰ ਬੁੱਲ੍ਹਾ।

----- 0 -----

### ❀ ਕੁਰਸੀ ਨਾ ਖਿਸਕ ਜਾਏ ❀

ਚੂਹਾ ਹੈ ਪਹਾੜ ਦੇ ਹੇਠ ਲੁਕਿਆ,
ਆਓ ਰਲ ਕੇ ਪਹਾੜ ਨੂੰ ਪੁੱਟੀਏ ਜੀ!
ਮਲਬਾ ਢੋ ਕੇ ਰੜਾ ਮੈਦਾਨ ਕਰੀਏ,
ਰੈਲੀ ਕਰਕੇ, ਲੱਕ ਬੰਨ੍ਹ ਜੁੱਟੀਏ ਜੀ।
ਝੰਡਾ ਆਪਣੀ ਫਤਿਹ ਦਾ ਗੱਡ ਦੇਈਏ,
ਝੰਡਾ ਆਪਣੇ ਵਿਰੋਧੀ ਦਾ ਪੁੱਟੀਏ ਜੀ!
ਕੁਰਸੀ, ਕੈਲਵੀ! ਹੱਥੋਂ ਨਾ ਖਿਸਕ ਜਾਏ,
ਨਾਦਰ ਸ਼ਾਹ ਵਾਂਗੂੰ ਦਿੱਲੀ ਲੁੱਟੀਏ ਜੀ!

----- 0 -----

### ❀ ਕਿੱਥੋਂ ਸੱਚ ਖਰੀਦੇਂਗਾ? ❀

ਇੱਕ ਸੇਰ ਹੈ ਤਾਂ, ਸਵਾ ਸੇਰ ਦੂਜਾ,
ਕੋਈ ਕਿਸੇ ਤੋਂ ਨਹੀਂ ਹੈ ਘੱਟ ਮੀਆਂ।
ਪੜ੍ਹੇ ਲਿਖੇ 'ਪੰਜਾਬੀ' ਦੀ ਕਰਨ ਸੇਵਾ,
ਥਾਂ ਥਾਂ ਲਾ ਕੇ, And ਤੇ But ਮੀਆਂ।
ਸਾਰੇ ਨੈਤਿਕਤਾ ਨੂੰ ਇੰਵ ਫੂਕ ਰਹੇ ਨੇ,
ਜਿਵੇਂ ਫੂਕਣ ਪਰਾਲੀ ਨੂੰ ਜੱਟ ਮੀਆਂ।
ਕਿੱਥੋਂ ਸੱਚ ਖਰੀਦੇਗਾ ਕੈਲਵੀ ਤੂੰ?
ਖੁਲ੍ਹੀ ਹਰ ਥਾਂ ਝੂਠਦੀ ਹੱਟ ਮੀਆਂ।

----- 0 -----

### ❀ ਲੀਡਰ ❀

ਲੱਲਾ, 'ਲੀ' ਨੂੰ ਲਾਹ ਕੇ ਰੱਖ ਪਾਸੇ,
ਵੇਖ! ਲੀਡਰ ਦੇ ਵਿੱਚ ਹੈ 'ਡਰ' ਬੈਠਾ।
ਡਰ ਇਹ, ਕਿ ਕੁਰਸੀ ਨਾ ਖਿਸਕ ਜਾਏ,
ਕੰਮ ਸਿੱਧੇ ਸੀ, ਪੁੱਠੇ ਹਾਂ ਕਰ ਬੈਠਾ।
ਲੁੱਟ ਪੁੱਟ ਮੈਂ ਜਨਤਾ ਨੂੰ ਨੰਗ ਕੀਤਾ,
ਢਿੱਡ ਆਪਣਾ ਤੂਸ ਕੇ ਭਰ ਬੈਠਾ।
ਕਾਲਾ ਧਨ ਲੁਕੋਵਾਂ ਮੈਂ ਹੁਣ ਕਿੱਥੇ?
ਕੰਬੇ ਕੈਲਵੀ ਅੰਦਰੋਂ ਘਰ ਬੈਠਾ।

----- 0 -----

### ❀ ਫੁੱਟ ਦੀ ਦਾਤ ❀

ਇੱਕੋ ਸਮੇਂ ਨਹੀਂ ਹਰ ਥਾਂ ਦਿਨ ਚੜ੍ਹਦਾ,
ਇੱਕੋ ਸਮੇਂ ਤੇ ਪੈਂਦੀ ਨਾ ਰਾਤ ਮੀਆਂ।
ਕੋਈ ਬੰਦੇ ਨੂੰ ਪਰਖ਼ਦਾ ਗੁਣਾਂ ਕਰਕੇ,
ਕੋਈ ਪਰਖ਼ਦਾ ਬੰਦੇ ਦੀ ਜਾਤ ਮੀਆਂ।
ਕਮ ਅਕਲ ਨੂੰ ਅਕਲ ਦੀ ਬਾਤ ਕਹੀਏ,
ਠੂਹੇ ਵਾਂਗ ਲੜਦੀ ਉਹਨੂੰ ਬਾਤ ਮੀਆਂ।
ਦਾਤਾਂ ਕੈਲਵੀ ਰੱਬ ਜਦ ਵੰਡਦਾ ਸੀ,
ਮੰਗੀ ਭਾਰਤ ਨੇ ਫੁੱਟ ਦੀ ਦਾਤ ਮੀਆਂ।

----- 0 -----

# ਆਧੁਨਿਕ ਦੋਹੇ

ਡਾ. ਹਰਨੇਕ ਸਿੰਘ 'ਕੋਮਲ' ਮਲੋਟ
9317761414

ਜੱਨਤ ਵਰਗੇ ਵਤਨ ਦਾ, ਗਿਆ ਤਸੱਵੁਰ ਟੁੱਟ।
ਚਾਰ-ਚੁਫੇਰੇ ਦੇਖ ਕੇ, ਨਾਦਰਸ਼ਾਹੀ ਲੁੱਟ॥

---

ਦਿੱਤੇ ਸ਼ਹਿਰੀਕਰਨ ਨੇ, ਰਿਸ਼ਤੇ-ਨਾਤੇ ਛਾਂਗ।
ਲੱਗੇ ਗਲੀ-ਗੁਆਂਢ ਵੀ, ਓਪਰਿਆ ਦੇ ਵਾਂਗ॥

---

ਚਿਖਾ ਜਲੀ ਹੈ ਬਾਪ ਦੀ, ਜਾਪੇ ਘਰ ਬੇ-ਨੂਰ।
ਘੌਂਡ ਮਾਰਕਾ ਪੁੱਤ ਹੈ, ਸੱਤ ਸਮੁੰਦਰ ਦੂਰ॥

---

ਸ਼ੀਸ਼ਾ ਪੁੱਛੇ ਰੋਜ਼ ਹੀ, ਮੰਗੇ ਰੋਜ਼ ਜਵਾਬ।
ਕੌਣ ਚੁਰਾ ਕੇ ਲੈ ਗਿਆ, ਕੋਮਲ ਤੇਰੇ ਖ਼ਾਬ॥

---

ਬਹੁਤੇ ਪੈਰ ਪਸਾਰ ਨਾ, ਰਹਿ ਸੰਜਮ ਦੇ ਨਾਲ।
ਸਸਤੀ ਸ਼ੁਹਰਤ ਵਾਸਤੇ, ਮਹਿੰਗੇ ਸ਼ੌਕ ਨਾ ਪਾਲ॥

---

ਕੋਈ ਜਾਂਦਾ ਜਿੱਤ ਹੈ, ਕੋਈ ਜਾਵੇ ਹਾਰ।
ਜੀਵਨ ਵੀ ਤਾਂ ਖੇਡ ਹੈ, ਖੇਡਣ ਦੇ ਦਿਨ ਚਾਰ।

---

ਖੁੰਢਾਂ ਉੱਤੇ ਬੈਠ ਕੇ, ਹੱਟੀ-ਭੱਠੀ ਕੋਲ।
ਬਾਬੇ ਕਰਦੇ ਗੋਸ਼ਟੀ, ਖੋਲ੍ਹਣ ਸਭ ਦੀ ਪੋਲ॥

---

ਫਿਰਦੇ ਬੜ੍ਹਕਾਂ ਮਾਰਦੇ, ਠੱਗ, ਲੁਟੇਰੇ ਚੋਰ।
ਜੰਮ ਨੀ ਮਾਏ ਧਰਤੀਏ, ਭਗਤ ਸਿੰਘ ਇੱਕ ਹੋਰ॥

---

ਚੋਗਾ ਚੁਗਦਾ, ਚਹਿਕਦਾ, ਨੱਚੇ ਖੰਡ ਖਿਲਾਰ।
ਜਾਏ ਪੰਛੀ ਪਤਾ-ਨੀ, ਕਦੋਂ ਉਡਾਰੀ ਮਾਰ॥

---

ਪੱਥਰਾਂ ਦਾ ਇਹ ਸ਼ਹਿਰ ਹੈ, ਹੋਏ ਲੋਕ ਹੈਰਾਨ।
ਸ਼ੀਸ਼ਾਗਰ ਨੇ ਸ਼ਹਿਰ ਵਿੱਚ, ਖੋਲ੍ਹੀ ਜਦੋਂ ਦੁਕਾਨ॥

---

ਬਦਲੀ ਨੀਤੀ ਰੋਜ਼ ਹੀ, ਬਦਲੀ ਕਦੇ ਨਾ ਨੀਤ।
ਬਦਲੀ ਕਦੇ ਨਾ ਹਾਕਮਾਂ, ਲੁੱਟ-ਮਾਰ ਦੀ ਰੀਤ॥

---

ਉੱਡਦੀ ਰਹੇ ਪਤੰਗ ਇਹ, ਰਹੇ ਸਲਾਮਤ ਡੋਰ।
ਜ਼ਿੰਦਗੀ ਨਾਲੋਂ ਕੀਮਤੀ, ਚੀਜ਼ ਨਾ ਕੋਈ ਹੋਰ॥

---

ਮਨ ਟਿਕਾਇਆ ਨਾ ਟਿਕੇ, ਲਾਵਾਂ ਡਾਢਾ ਜ਼ੋਰ।
ਕਦੇ ਜਾਗਦਾ ਸਾਧ ਹੈ, ਕਦੇ ਜਾਗਦਾ ਚੋਰ॥

---

ਲੜਿਆ 'ਨ੍ਹੇਰਿਆਂ ਨਾਲ ਹਾਂ, ਦੀਵੇ ਸੁਖ਼ਨ ਦੇ ਬਾਲ।
ਮੈਂ ਇਕੱਲਾ ਨਹੀਂ ਸਾਂ, ਕਲਮ ਸੀ ਮੇਰੇ ਨਾਲ॥

---

ਮਨ ਦੇ ਅੰਦਰ ਮਚਲਦਾ, ਹਰਦਮ ਰਹੇ ਤੂਫ਼ਾਨ।
ਇਸ ਨੂੰ ਕਾਬੂ ਕਰ ਸਕੇ, ਉਹ ਹੈ ਪੁਰਖ ਮਹਾਨ॥

---

ਚਾਰ-ਚੁਫੇਰੇ ਤਪਸ਼ ਹੈ, ਜਜ਼ਬੇ ਠੰਡੇ-ਠਾਰ।
ਸੁੱਕਦੇ ਜਾਂਦੇ ਰੁੱਖ ਨੇ, ਕਾਹਦੀ ਸਬਜ਼ ਬਹਾਰ॥

---

ਉਹ ਕੰਡਿਆਲੀ ਥੋਰ ਹੈ, ਕਦੇ ਹੈ ਉਹ ਗੁਲਫ਼ਾਮ।
ਪਤਾ ਨਹੀਂ ਉਸ ਸ਼ਖ਼ਸ ਦਾ, ਕੀ ਹੈ ਅਸਲੀ ਨਾਮ॥

---

ਚਿੜੀ-ਵਿਚਾਰੀ ਕੀ ਕਰੇ, ਕਾਵਾਂ ਦੀ ਭਰਮਾਰ।
ਸੋਨ-ਚਿੜੀ ਤਾਂ ਇੱਕ ਹੈ, ਕਾਂ ਨੇ ਬੇ-ਸ਼ੁਮਾਰ॥

---

ਦੇਖੋ ਬੰਦਾ ਭਟਕਦਾ, ਐਵੇਂ ਖ਼ਾਹ-ਮ-ਖ਼ਾਹ।
ਜਣੇ-ਖਣੇ ਤੋਂ ਪੁੱਛਦਾ, ਰੱਬ ਦੇ ਘਰ ਦਾ ਰਾਹ॥

---

ਕਾਵਿ-ਕਿਆਰੀ

## ਗੁਰੂ ਨਾਨਕ ਨੂੰ

ਮਹਿੰਦਰ ਸਿੰਘ ਮਾਨ
9915903558

ਹੇ ਗੁਰੂ ਨਾਨਕ
ਅਸੀਂ ਤੈਨੂੰ ਨਮਸਕਾਰ ਕਰਦੇ ਹਾਂ
ਕਿਉਂ ਕਿ ਤੂੰ ਸਾਨੂੰ
ਇਹ ਸਮਝਾਇਆ
ਕਿ ਸਭ ਮਨੁੱਖ ਬਰਾਬਰ ਹਨ
ਕੋਈ ਜਾਤ ਅਤੇ ਰੰਗ ਕਰਕੇ
ਵੱਡਾ , ਛੋਟਾ ਨਹੀਂ
ਕਿਸੇ ਦਾ ਹੱਕ ਖਾਣਾ
ਮਾਸ ਖਾਣ ਦੇ ਬਰਾਬਰ ਹੈ
ਹੇ ਗੁਰੂ ਨਾਨਕ
ਅਸੀਂ ਤੈਨੂੰ ਨਮਸਕਾਰ ਕਰਦੇ ਹਾਂ
ਕਿਉਂ ਕਿ ਤੂੰ ਸਾਨੂੰ
ਨਾਮ ਜਪਣਾ
ਦਸਾਂ ਨਹੁੰਆਂ ਦੀ ਕਿਰਤ ਕਰਨਾ
ਅਤੇ ਵੰਡ ਕੇ
ਛਕਣਾ ਸਿਖਾਇਆ
ਜ਼ੁਲਮ , ਜਬਰ ਦਾ ਨਿਡਰ ਹੋ ਕੇ
ਟਾਕਰਾ ਕਰਨਾ ਸਿਖਾਇਆ
ਔਰਤ ਦਾ ਸਤਿਕਾਰ
ਕਰਨਾ ਸਿਖਾਇਆ
ਜਿਸ ਨੇ ਗੁਰੂਆਂ , ਪੀਰਾਂ ,
ਫਕੀਰਾਂ , ਪੈਗੰਬਰਾਂ ,
ਮਹਾਂਰਾਜਿਆਂ , ਮਹਾਂਦਾਨੀਆਂ ,
ਅਤੇ ਮਹਾਂਯੋਧਿਆਂ ਨੂੰ
ਜਨਮ ਦਿੱਤਾ ਹੈ
ਨਸ਼ਿਆਂ ਤੋਂ ਦੂਰ
ਰਹਿਣਾ ਸਿਖਾਇਆ
ਜਿਨ੍ਹਾਂ ਦੀ ਵਰਤੋਂ ਨਾਲ
ਮਨੁੱਖ , ਮਨੁੱਖ ਨਹੀਂ ਰਹਿੰਦਾ
ਸਗੋਂ ਪਸ਼ੂ ਬਣ ਜਾਂਦਾ ਹੈ ।

—0—

## ਗੀਤ

ਗੁਰਨਾਮ ਸਿੰਘ 'ਬਿਜਲੀ'
9463823495

ਗੁਰੂ ਨਾਨਕ ਤੇਰੀ ਨਗਰੀ ਦੇ ਵਿੱਚ, ਸਹਿਕ ਰਿਹਾ ਹੈ ਬੰਦਾ-
ਭਾਗੋਆਂ ਇੱਥੇ ਲੁੱਟ ਮਚਾਈ, ਕਰਨ ਉਹ ਕਾਲਾ ਧੰਦਾ

ਲਾਲੋ ਤੇਰੇ ਕਰਨ ਕਮਾਈਆਂ, ਫਿਰ ਵੀ ਢਿੱਡ ਨਾ ਭਰਦਾ-
ਕੱਦੋਂ ਕੁ ਤੀਕਰ ਸਿਤਮ ਸਹਿਣਗੇ, ਸੱਚ ਰਹੂਗਾ ਮਰਦਾ-?
ਪਾ ਹੁਣ ਕੋਈ ਅਲੌਕਾਰਾ, ਝੂਠ ਦੇ ਗਲ ਵਿੱਚ ਫੰਦਾ।
ਭਾਗੋਆਂ ਇੱਥੇ ਲੁੱਟ ਮਚਾਈ, ਕਰਨ ਉਹ ਕਾਲਾ ਧੰਦਾ॥

ਕੁਰਸੀ ਖਾਤਰ ਰੱਬ ਬਣ ਗਿਆ, ਨਾ ਰੱਬ ਬੰਦੇ ਨੂੰ ਚੇਤੇ-
ਝੂਠ-ਫਰੇਬ ਦਾ ਤਾਣਾ ਤਣਿਆ, ਉਸ ਵਿੱਚ ਲੋਕ ਲਪੇਟੇ-
ਉਪਰੋਂ ਚਿੱਟਾ ਬਗਲੇ ਵਰਗਾ, ਫੇਰ ਰਿਹਾ ਉਹ ਰੰਗਾ।
ਭਾਗੋਆਂ ਇੱਥੇ ਲੁੱਟ ਮਚਾਈ,..........................

ਵਿਹਲੜ ਇੱਥੇ ਮੌਜਾਂ ਮਾਨਣ, ਕਿਰਤੀ ਭੁੱਖੇ ਮਰਦੇ-
ਪਲ-ਪਲ ਕਿਰਤੀ ਜ਼ੁਲਮ ਜ਼ਬਰ ਦਾ ਆਪਣੀ ਜਿੰਦ 'ਤੇ ਜਰਦੇ-
ਐਸਾ ਟੀਕਾ ਲਾ ਜਾਬਰ ਨੂੰ, ਖੂਨ ਰਹੇ ਨਾ ਗੰਦਾ।
ਗੁਰੂ ਨਾਨਕ ਤੇਰੀ ਨਗਰੀ ਦੇ, ਵਿੱਚ ਸਹਿਕ ਰਿਹ ਹੈ ਬੰਦਾ-

ਕੁੱਖਾਂ ਦੇ ਵਿੱਚ ਮਾਰੀ ਜਾਂਦੇ, ਜੋ ਜੰਮਦੀ ਰਾਜੇ-ਰਾਣੇ
ਵੇਲ ਨਾ ਜਿਸਦੇ ਬਾਝੋਂ ਵਧਦੀ, ਨਾ ਬਣਦੇ ਲੋਕ ਸਿਆਣੇ-
ਭੁੱਲਗੇ ਤੇਰੇ ਸ਼ਬਦ ਨਾਨਕਾ, 'ਨਾ ਆਖੋ ਇਸਨੂੰ ਮੰਦਾ' ।
ਗੁਰੂ ਨਾਨਕ ਤੇਰੀ ਨਗਰੀ ਦੇ ਵਿੱਚ, ਸਹਿਕ ਰਿਹਾ ਹੈ ਬੰਦਾ-

ਧਰਮ ਦੇ ਨਾਂ 'ਤੇ ਵੰਡੀਆਂ ਪਾਵਣ, ਬਹਿ ਕੇ ਸ਼ਿਵ-ਦੁਆਲੇ-
ਚੁੱਕ ਗੋਲਕਾਂ ਗੁਰਦੁਆਰਿਓਂ, ਚੜ੍ਹਾਵਣ ਲੋਕ ਰੁਮਾਲੇ-
ਖੂਨ ਚੂਸਕੇ ਜਨਤਾ ਦਾ 'ਬਿਜਲੀ' ਦੇਣ ਪਾਰਟੀ ਚੰਦਾ।
ਗੁਰੂ ਨਾਨਕ ਤੇਰੀ ਨਗਰੀ ਦੇ ਵਿੱਚ, ਸਹਿਕ ਰਿਹਾ ਹੈ ਬੰਦਾ।
ਭਾਗੋਆਂ ਇੱਥੇ ਲੁੱਟ ਮਚਾਈ, ਕਰਨ ਉਹ ਕਾਲਾ ਧੰਦਾ॥

—0—

## ਭਾਈ ਦਿੱਤ ਸਿੰਘ ਵਰਗੇ ਸੁਧਾਰਕ

*ਹਰਬੰਸ ਸਿੰਘ ਸ਼ਾਨ*
*9878573068*

ਡਾਢੀ ਗਫ਼ਲਤ ਵਿੱਚ ਜਿਹੜੀ ਸੌਂ ਗਈ,
ਜਗਾਵੇ ਜੋ ਝੰਜੋੜ ਕੌਮ ਨੂੰ।
ਅੱਜ ਫੇਰ ਭਾਈ ਦਿੱਤ ਸਿੰਘ ਵਰਗੇ,
ਸੁਧਾਰਕ ਦੀ ਲੋੜ ਕੌਮ ਨੂੰ।

ਸੋਚ ਸਿੱਖਾਂ ਦੀ ਨਿਹਾਇਤ ਹੋਈ ਘਟੀਆ,
ਸਾਧਾਂ ਨੂੰ ਨੇ ਰੱਬ ਦੱਸਦੇ।
ਜਿੱਥੇ ਕਿਧਰੇ ਵੀ ਨਵਾਂ ਬਾਬਾ ਜੰਮਦਾ
ਝੱਟ ਉਹਦੇ ਪਿੱਛੇ ਨੱਸਦੇ।
ਹੁਣ ਲੱਗਿਆ ਅਖੌਤੀ ਨਾਮਦਾਨ ਦਾ
ਭੈੜਾ ਕੱਚਾ ਕੋੜ੍ਹ ਕੌਮ ਨੂੰ। ਅੱਜ ਫੇਰ...

ਸਿੱਖ ਮੰਦਰਾਂ 'ਚ ਟੱਲ ਖੜਕਾਵੱਦੇ
ਤੇ ਪੂਜਦੇ ਨੇ ਗੁੱਗਿਆਂ ਨੂੰ।
ਸਖੀ-ਸਰਵਰ ਪਿੱਛੇ ਲੱਗੇ ਫਿਰਦੇ
ਕਰਾਉਂਦੇ ਚੌੜ ਝੁੱਗਿਆਂ ਨੂੰ।
ਅਗਿਆਨਤਾ ਦੇ ਪੁੱਠੇ ਵਾਵੇ ਪੈ ਗਈ
ਲਿਆਵੇ ਘਰੇ ਮੋੜ ਕੌਮ ਨੂੰ।ਅੱਜ ਫੇਰ...

ਸਿੱਖ ਪੰਥ ਦੀ ਫ਼ਸਲ ਵਿੱਚ ਉੱਗੀਆਂ
ਹੱਦੋਂ ਵੱਧ ਕਾਂਗਿਆਰੀਆਂ।
ਖੁਰਾ-ਖੋਜ ਜੋ ਮਿਟਾਉਣਾ ਇਹਦਾ ਚਾਂਹਵਦੇ
ਨਿਭਾਉਂਦੇ ਉਨ੍ਹਾਂ ਨਾਲ ਯਾਰੀਆਂ
ਇਨ੍ਹਾਂ ਜੂੜੇ ਵਾਲੇ ਪਾਂਡਿਆਂ ਨੇ
ਨਿੰਬੂ ਵਾਂਗੂੰ ਦਿੱਤਾ ਏ ਨਿਚੋੜ ਕੌਮ ਨੂੰ।ਅੱਜ ਫੇਰ...

ਸੋਚ ਕਰੇ ਜੋ ਤਰਕਵਾਦੀ ਸਿੱਖਾਂ ਦੀ
ਟੀਕਾ ਲਾਕੇ ਗੁਰਮਤਿ ਦਾ।
ਜਿਹੜਾ ਸਿੱਖੀ ਵਿੱਚ 'ਸੰਘ' ਨੇ ਘਸੋੜਿਆ
ਨਿਖੇੜਾ ਕਰ ਗੰਦੇ ਤੱਤਿ ਦਾ।
ਹੋਈਆਂ ਮੁੱਦਤਾਂ ਨਾ ਉਹਦੇ ਜਿਹਾ ਮਿਲਿਆ
ਲਿਖਾਰੀ ਕੋਈ ਪਰੋੜ ਕੌਮ ਨੂੰ। ਅੱਜ ਫੇਰ...

ਬੈਠੇ ਗੋਲਕਾਂ ਦੇ ਉਪਰ ਮਸੰਦ ਨੇ
ਨਾਗ ਵਾਂਗੂੰ ਮਾਰ ਕੁੰਡਲੀ।
ਸੱਚ ਬੋਲਦਾ ਜੋ ਉਹਨੂੰ ਝੱਟ ਛੇਕਦੀ
ਭੂਤਰੀ ਪੂਜਾਰੀ ਜੁੰਡਲੀ।
'ਸ਼ਾਨ ਬਗਲੀ,' ਜੋ ਖੇਰੂੰ ਖੇਰੂੰ ਹੋ ਗਈ
ਦੇਵੇ ਆਕੇ ਜੋੜ ਕੌਮ ਨੂੰ।
ਅੱਜ ਫੇਰ ਭਾਈ ਦਿੱਤ ਸਿੰਘ ਵਰਗੇ
ਸੁਧਾਰਕ ਦੀ ਲੋੜ ਕੌਮ ਨੂੰ।

—0—

## ਜਦ ਕਵਿਤਾ ਮੇਰੀਆਂ ਬਰੂਹਾਂ ਤੇ ਆਈ

*ਅੰਮ੍ਰਿਤ ਕੌਰ ਕੰਬੋਜ*
*9815667994*

ਸੂਰਜ ਨੇ ਮੁਖੜੇ ਤੋਂ ਘੁੰਡ ਜੋ ਉਠਾਇਆ
ਤਾਂ ਰਿਸ਼ਮਾਂ ਨੇ ਆ ਕੇ ਦਰ ਖਟਖਟਾਇਆ
ਕੋਮਲ ਮੇਰੇ ਜਜ਼ਬੇ ਨੇ ਲਈ ਅੰਗੜਾਈ
ਤਾਂ ਕਵਿਤਾ ਮੇਰੀਆਂ ਬਰੂਹਾਂ ਤੇ ਆਈ

ਸੋਚਾਂ ਤੇ ਸਮਝਾਂ ਨੇ ਨੈਣ ਵਿਛਾਏ
ਕੀੜੀ ਦੇ ਘਰ ਨਰਾਇਣ ਕਿਵੇਂ ਆਏ?
ਸੋਚਾਂ, ਮੈਂ ਇਨ੍ਹਾਂ ਨੂੰ ਕਿੱਥੇ ਬਿਠਾਵਾਂ,
ਕਿਹੜੇ ਮੈਂ ਇਨ੍ਹਾਂ ਲਈ ਪਲੰਘ ਡਹਾਵਾਂ,

ਅਣਬੋਲੇ ਬੋਲਾਂ ਨੂੰ ਕੀ ਨਾਂ ਦੇਵਾਂ?
ਕੀ ਕਹਿਕੇ ਬੁਲਾਵਾਂ,ਕਿਵੇਂ ਪੁੱਛਾਂ ਸਿਰਨਾਵਾਂ?
ਅੰਦਰੋਂ ਅਵਾਜ਼ ਆਈ ਕੀ ਪੁੱਛਨਾਂ ਤੇ ਦੱਸਨਾਂ
ਸਾਡਾ ਦੋਹਾਂ ਦਾ ਇੱਕ ਸਿਰਨਾਵਾਂ
ਇੱਕ ਸਿਰਨਾਵਾਂ ਤੇ ਇੱਕ ਪਰਛਾਵਾਂ।

—0—

# ਕੰਧਾਂ ਸਰਹਿੰਦ ਦੀਆਂ ਸਦੀਆਂ ਤੀਕਰ

ਕੰਧਾਂ ਸਰਹਿੰਦ ਦੀਆਂ ਸਦੀਆਂ ਤੀਕਰ ਬਾਤਾਂ ਪਾਉਂਦੀਆਂ ਰਹਿਣਗੀਆਂ
ਨਿੱਕੀਆਂ ਜਿੰਦਾ ਦੇ ਵੱਡੇ ਸਾਕੇ ਮੁੜ-ਮੁੜ ਦੁਹਰਾਉਂਦੀਆਂ ਰਹਿਣਗੀਆਂ।

ਕਿੱਦਾਂ ਸਿਦਕ 'ਤੇ ਸਿਰੜ ਨਿਭਾਇਆ ਜ਼ੋਰਾਵਰ ਤੇ ਫਤਿਹ ਸਿੰਘ ਨੇ
ਆਉਣ ਵਾਲੀਆਂ ਪੀੜੀਆਂ ਨੂੰ ਜ਼ਾਚ ਸਿਖਾਉਂਦੀਆਂ ਰਹਿਣਗੀਆਂ।

ਨਾ ਡੋਲੇ ਨਾ ਰੱਤਾ ਥਿੜਕੇ ਦੀਵਾਰਾਂ ਵਿੱਚ ਅਡੋਲ ਉਹ ਖੜੇ ਰਹੇ
ਜੋ ਵਾਪਰਿਆ ਸਭ ਘਟਨਾਵਾਂ ਅੱਖਾਂ ਅੱਗੇ ਆਉਂਦੀਆਂ ਰਹਿਣਗੀਆਂ।

ਕੌਮ 'ਤੇ ਜਿਹੜਾ ਕਰਜ਼ਾ ਜਿਹੜਾ ਚਾੜ੍ਹ ਗਏ ਕਦੀ ਮੋੜਿਆ ਜਾਣਾ ਨਹੀਂ
ਸਦੀਆਂ ਤੀਕਰ ਵੀ ਇਹ ਭਾਵੇਂ ਕੌਮਾਂ ਲਾਹਉਂਦੀਆਂ ਰਹਿਣਗੀਆਂ।

ਧੰਨ ਉਹ ਮਾਤਾ ਗੁਜਰੀ ਜਿਸ ਪੋਤਿਆਂ ਨੂੰ ਆਪਣੇ ਹੱਥੀਂ ਤੋਰਿਆ ਸੀ
ਮੌਤ ਵਿਆਹੁਣ ਲਈ ਤੋਰੇ ਸੀ ਕਿੱਦਾਂ ਯਾਦਾਂ ਚੇਤੇ ਆਉਂਦੀਆਂ ਰਹਿਣੀਆਂ।

ਵਜੀਰ ਖਾਂ ਸੂਬਾ ਸਰਹਿੰਦ ਨੇ ਕਿੱਡਾ ਵੱਡਾ ਕਹਿਰ ਕਮਾਇਆ ਸੀ
ਢਾਡੀ ਵਾਰਾਂ ਗਾ ਕੇ ਲੂੰ ਕੰਡੇ ਮੁੜ ਮੁੜ ਖੜ੍ਹੇ ਕਰਾਉਦੀਆਂ ਰਹਿਣਗੀਆਂ।

ਜਦ ਤਕ ਦੁਨੀਆਂ ਰਹੇਗੀ ਇਹ ਘਿਨਾਉਣਾ ਸਾਕਾ ਕਦੀ ਵੀ ਭੁਲਣਾ ਨਹੀਂ
ਸ਼ਹੀਦਾਂ ਦੀਆਂ ਯਾਦਾਂ ਕੌਮ ਦੀ ਰਾਖੀ ਦਾ ਪਾਠ ਪੜਾਉਂਦੀਆਂ ਰਹਿਣਗੀਆਂ।

ਮੋਤੀ ਮਹਿਰਾ, ਨਵਾਬ ਮਲੇਰਕੋਟਲਾ, ਟੋਡਰ ਮੱਲ ਦਾ ਅਹਿਸਾਨ ਵੀ ਭੁਲਣਾ ਨਹੀਂ।
ਵਜ਼ੀਰ ਖਾਨ ਤਾਈ 'ਕਲੌੜੀਏ' ਵਰਗੀਆਂ ਕਲਮਾਂ ਲਾਹਨਤਾਂ ਪਾਉਂਦੀਆਂ ਰਹਿਣਗੀਆਂ।

*ਪ੍ਰਿੰ: ਨਸੀਬ ਸਿੰਘ 'ਸੇਵਕ'*
*9465216530*



## ਸ਼ਰਧਾਜਲੀ

ਅਦਾਰੇ ਦੇ ਸੁਹਿਰਦ ਪਾਠਕ ਸਵਰਗੀ ਡਾ. ਗੁਰਦੀਪ ਸਿੰਘ ਪਟਿਆਲਾ ਜੀ ਦਾ ਚੌਥੀ ਯਾਦ ਵੇਲੇ ਅਦਾਰੇ ਵੱਲੋਂ ਸ਼ਰਧਾਂਜਲੀ ਭੇਂਟ ਕੀਤੀ ਜਾਂਦੀ ਹੈ।

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਤਾੜੀ ਮਾਰ ਗੜ੍ਹੀ 'ਚੋਂ

ਅਨੰਦਪੁਰੋਂ ਤੁਰੇ ਸਿਰਸਾ ਨਦੀ ਤੇ ਆਕੇ ਵੱਖ ਹੋ ਗਏ।
ਇੱਕ ਪਰਿਵਾਰ ਸੀ ਗੁਰਾਂ ਦਾ ਰਾਹ ਹੁਣ ਤਿੰਨ ਹੋ ਗਏ।
ਮਹਿਲ ਗੁਰਾਂ ਦੇ ਮਨੀ ਸਿੰਘ ਨਾਲ ਦਿਲੀ ਵੱਲ ਮੁੜ ਗਏ।
ਨਿੱਕੇ, ਮਾਂ ਗੁਜਰੀ, ਗੰਗੂ ਨਾਲ ਸੀ ਸਹੇੜੀ ਨੂੰ ਤੁਰ ਗਏ।
ਗੁਰੂ ਦੇ ਕਾਫ਼ਲੇ ਨੇ ਚਮਕੌਰ ਗੜ੍ਹੀ 'ਚ ਡੇਰਾ ਲਾ ਲਿਆ।
ਮੁਗਲਾਂ ਦੀ ਫੌਜ ਨੇ ਆ ਗੜ੍ਹੀ ਨੂੰ ਸੀ ਘੇਰਾ ਪਾ ਲਿਆ।
ਦੁਨੀਆਂ ਦੀ ਅਸੀਮ ਜੰਗ ਹੁਣ ਹੋਣ ਨੂੰ ਤਿਆਰ ਸੀ।
ਦਸ ਲੱਖ ਨਾਲ 40 ਸਿੰਘ ਲੜਨ ਲਈ ਬੇਕਰਾਰ ਸੀ।
ਪੰਜ ਪੰਜ ਸਿੰਘਾਂ ਦੇ ਜਥੇ ਗੁਰੂ ਜੀ ਤਿਆਰ ਕਰ ਲਏ।
ਯੁੱਧ ਰਣਨੀਤੀ ਦੇ ਸੀ ਉਨ੍ਹਾਂ ਕੁਝ ਨਿਯਮ ਘੜ ਲਏ।
10 ਲੱਖ ਨਾਲ ਲੜਨ ਲਈ ਪਹਿਲਾ ਸੀ ਜਥਾ ਤੋਰਿਆ
ਉਨ੍ਹਾਂ ਵੈਰੀ ਦੇ ਹਰ ਹੱਲੇ ਦਾ ਡਟ ਕੇ ਸੀ ਮੂੰਹ ਮੋੜਿਆ
ਜਾਂਦਿਆਂ ਹੀ ਸਿੰਘਾਂ ਨੇ ਹਨੇਰੀ ਸੀ ਲਿਆ ਦਿੱਤੀ।
ਮੁਗਲਾਂ ਦੀ ਫੌਜ ਵਿੱਚ ਭੱਜ-ਦੌੜ ਸੀ ਮਚਾ ਦਿੱਤੀ।
ਪੰਜੇ ਸਿੰਘ ਹਜ਼ਾਰਾਂ ਤਾਈਂ ਮੌਤ ਦੇ ਸੀ ਘਾਟ ਚੜ੍ਹਾ ਗਏ।
ਆਖ਼ਰ ਇੱਕ ਇੱਕ ਕਰ ਪੰਜੇ ਸੀ ਸ਼ਹੀਦੀ ਪਾ ਗਏ।
ਜਥਿਆਂ ਦੇ ਪਿਛੋਂ ਅਜੀਤ ਦੀ ਵੀ ਵਾਰੀ ਆਉਂਣੀ ਸੀ।
ਜਦੋਂ ਪਿਤਾ ਦਸਮੇਸ਼ ਨੇ ਕਮਾਨ ਵੱਡੇ ਨੂੰ ਫੜਾਉਣੀ ਸੀ।
ਘੋੜੇ ਉੱਤੇ ਬੈਠ ਜਦੋਂ ਯੋਧਾ ਸੀ ਮੈਦਾਨੇ ਆ ਗਿਆ।
ਮੁਗਲਾਂ ਦੀ ਫੌਜ ਵਿੱਚ ਇਕ ਸਹਿਮ ਜਿਹਾ ਛਾ ਗਿਆ।
ਬੈਠਾ ਪਿਤਾ ਵੇਖਦਾ ਸੀ ਪੁੱਤਰ ਕੀ ਕਮਾਲਾਂ ਕਰਦਾ।
ਲਾਸਾਂ ਦੇ ਉਹ ਢੇਰ ਲਾਈ ਜਾਵੇ ਜਿਧਰ ਸੀ ਬੜਦਾ।
ਯੋਧਿਆਂ ਦੇ ਵਾਗੂੰ ਅਜੀਤ ਸਿੰਘ ਜੌਹਰ ਸੀ ਵਿਖਾ ਗਿਆ।
ਆਖ਼ਰ ਮਾਰ ਕੇ ਲਖਾਂ ਤਾਂਈ ਆਪ ਵੀ ਸ਼ਹੀਦੀ ਪਾ ਗਿਆ।
ਦਸ਼ਮੇਸ਼ ਜੀ ਨੇ ਜੁਝਾਰ ਤਾਈਂ ਕਰ ਰੱਖਿਆ ਤਿਆਰ ਸੀ।
ਸ਼ੇਰ ਵਾਂਗੂੰ ਜਾ ਗੱਜਿਆ ਮੈਦਾਨ ਮਾਰੀ ਉਸ ਵੱਡੀ ਲਲਕਾਰ ਸੀ।
ਵੈਰੀਆਂ ਦੇ ਪਤਾ ਨਹੀਂ ਕਿੰਨੇ ਕੁ ਸੱਥਰ ਸੀ ਲਾਹ ਦਿੱਤੇ।
ਸ਼ਹੀਦੀ ਤੋਂ ਪਹਿਲਾਂ ਮੌਤਾਂ ਵਾਲੇ ਬੜੇ ਸੀ ਢੇਰ ਲਾ ਦਿੱਤੇ।
ਪੰਜ ਸਿੰਘਾਂ ਬੈਠ ਇੱਕ ਗੁਪਤ ਮਤਾ ਸੀ ਪਕਾ ਲਿਆ।
ਗੜ੍ਹੀ ਵਿਚੋਂ ਜਾਣ ਲਈ, ਹੁਕਮ ਦੇਕੇ ਗੁਰਾਂ ਨੂੰ ਮਨ੍ਹਾ ਲਿਆ।
ਤਾੜੀ ਮਾਰ ਗੜ੍ਹੀ ਵਿਚੋਂ ਸੀ ਜਦੋਂ ਦਸ਼ਮੇਸ਼ ਜਾ ਰਿਹਾ
'ਫੜ ਲਵੋ ਜੇ ਹਿੰਮਤ ਹੈ' ਦਸ਼ਮੇਸ਼ ਉੱਚੀ-2 ਸੀ ਸੁਣਾ ਰਿਹਾ।

ਪ੍ਰਿੰ: ਨਸੀਬ ਸਿੰਘ ਸੇਵਕ
9465216530

## ਨਿੱਕੀਆਂ ਜਿੰਦਾਂ ਵੱਡੇ ਸਾਕੇ

ਦੋ ਮਾਸੂਮ ਪਿਆਰੇ ਬਚੇ! ਭੋਲੀਆਂ ਸ਼ਕਲਾਂ ਦਿਲਾਂ ਦੇ ਸੱਚੇ!
ਔਹ ਲੈ ਚਲੇ ਨੀਂ ਔਹ ਲੈ ਚਲੇ! ਹੱਥਕੜੀਆਂ ਹੱਥਾਂ ਨੂੰ ਮਾਰ!
ਨੀਂ! ਦੋ ਜਿਗਰ ਦੇ ਟੋਟੇ ! ਕਿਸੇ ਮਾਤਾ ਦੇ ਰਾਜ ਦੁਲਾਰ !....!!
ਕੀ ਇਹਨਾ ਨੇ ਮਾੜਾ ਕੀਤਾ? ਕਿਸੇ ਕੀ ਨਫ਼ਾ ਕਮਾਇਆ ਏ ?
ਬੇ ਧੜਕ ਦੋ ਜੁਸੇ ਦਿਖਦੇ! ਮੁਖਾਂ ਤੇ ਨੂਰ ਸਵਾਇਆ ਏ!
ਇਹਨਾ ਤੇ ਬਿਪਤਾ ਪਾਉਣ ਵਾਲੇ ਦਾ, ਬੇੜਾ ਬੈਠੇ ਵਿਚ ਮੰਝਧਾਰ!
ਨੀਂ ਦੋ ਜਿਗਰ ਦੇ ...........!..................!!

ਇਕ ਆਖੇ ਇਹ ਲਾਲ ਜਿਵੇਂ, ਦਸਰਥ ਦੇ ਬੇਟੇ ਲੱਗਦੇ ਨੇ!
ਸਿਰਾਂ ਤੇ ਮੁਕਟ ਸਿਤਾਰੇ ਚਮਕਣ, ਹੀਰੇ ਮੋਤੀ ਪਏ ਦਗਦੇ ਨੇ!
ਰਾਜੇ ਨੇ ਕੇਹਾ ਕਹਿਰ ਕਮਾਇਆ ? ਆਖੇ ਲੱਗ ਕੇਕਈ ਨਾਰ!
ਨੀਂ ਦੋ ਜਿਗਰ ਦੇ ...........!..................!!

ਦੂਜੀ ਆਖੇ ਇਹ ਮੈਨੂੰ ਜਾਪਣ, ਰੂਪ-ਬਸੰਤ ਦੋ ਭਾਈ ਨੇ!
ਮਾਂ ਇਹਨਾ ਦੀ ਤੁਰ ਗੀ ਜੱਗੋਂ, ਪਾਏ ਵਿਛੋੜੇ ਭਾਵੀ ਨੇ!
ਕੋਈ ਕੁਝ ਆਖੇ ਕੋਈ ਕੁਝ ਸੋਚੇ, ਆਪੋ ਵਿਚ ਕਰਨ ਵਿਚਾਰ!
ਨੀਂ ਦੋ ਜਿਗਰ ਦੇ ...........!..................!!

ਕਿਥੇ ਇਹਨਾ ਨੂੰ ਲੈ ਕੇ ਜਾਂਦੇ, ਕੀ ਇਹਨਾ ਦਾ ਕਰਣਗੇ ?
ਸਾਨੂ ਝੋਰਾ ਵਢ-ਵਢ ਖ਼ਾਵੇ, ਬਿਨ ਮੌਤੋਂ ਇਹ ਮਰਨਗੇ !
ਆਉ ਹਤਿਆਰਿਆਂ ਨੂੰ ਪੁਛੀਏ, ਕਿਉਂ ਲੈ ਚਲੇ ਕੁੰਡੀ ਮਾਰ ?
ਨੀਂ ਦੋ ਜਿਗਰ ਦੇ ...........!..................!!

ਪਿਤਾ ਦਸ਼ਮੇਸ਼ ਦੇ ਛੋਟੇ ਬੱਚੇ, ਮਾਂ ਜੀਤੋ ਦੇ ਜਾਏ ਨੇ !
ਭੈੜੇ ਜ਼ਾਲਮ ਗੰਗੂ ਨੇ ਮਾਇਆ ਲੋਭ ਵਿਚ ਫੜਾਏ ਨੇ !
ਪਾਪੀ ਜ਼ੁਲਮ ਕਮਾਉਂਦੀ, ਜ਼ਾਬਰ ਸੂਬੇ ਦੀ ਸਰਕਾਰ!
ਨੀਂ ਦੋ ਜਿਗਰ ਦੇ ਟੋਟੇ ਕਿਸੇ ਮਾਤਾ ਦੇ ਰਾਜ ਦੁਲਾਰ!

ਰਣਜੀਤ ਸਿੰਘ ਆਜ਼ਾਦ ਕਾਂਝਲਾ
09464697781

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036